


ੴ

ਮਈ ੨੦੦੫

ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ

# ਸਿੱਖ ਫੁਲਵਾੜੀ

# SIKH PHULWARI

## ....ਤੇ ਹੁਣ ਸਭਿਆਚਾਰ ਵੀ ਹੜੱਪਿਆ ਗਿਆ



੪ ਰੁਪਏ

# ਸਿੱਖ ਫੁਲਵਾੜੀ

ਸਾਲ 25 ਮਈ 2005 ਨਾਨਕਸ਼ਾਹੀ ਸੰਮਤ ੫੩੭ ਅੰਕ 10



**ਸਿੱਖ ਫੁਲਵਾੜੀ** ਡਾਇਰੈਕਟਰ, ਸਿੱਖਿਆ ਵਿਭਾਗ, ਪੰਜਾਬ ਵਲੋਂ ਸਭ ਸਕੂਲਾਂ, ਸਮਾਜਕ ਸਿੱਖਿਆ ਕੇਂਦਰਾਂ ਤੇ ਲਾਇਬਰੇਰੀਆਂ ਲਈ ਪੱਤਰ ਨੰਬਰ 332813-7-1981 ਰਾਹੀਂ ਪ੍ਰਵਾਣਿਤ ਹੈ।

**ਚੰਦਾ ਭੇਜਣ ਦਾ ਪਤਾ**

**ਸਿੱਖ ਫੁਲਵਾੜੀ**, 1051/14, ਫੀਲਡ ਗੰਜ, ਲੁਧਿਆਣਾ-141008
ਫੋਨ : 0161-5021815, ਫੈਕਸ : 0161-2661050

**ਸਬ ਆਫਿਸ** : C-135, ਮਾਨ ਸਰੋਵਰ ਗਾਰਡਨ, ਨਵੀਂ ਦਿੱਲੀ-110015 ਫੋਨ : 011-25413986

**ਜਲੰਧਰ ਸਬ ਆਫ਼ਿਸ** : ਕੰਵਰ ਸਤਨਾਮ ਸਿੰਘ ਚੈਰੀਟੇਬਲ ਕੰਪਲੈਕਸ ਮਾਡਲ ਹਾਊਸ ਰੋਡ, ਬਸਤੀ ਸ਼ੇਖ, ਜਲੰਧਰ-144 002
ਫੋਨ : 0181-2430547

**ਜੰਮੂ ਸਬ ਆਫ਼ਿਸ** : 36, ਗੁਰਦੁਆਰਾ ਸਿੰਘ ਸਭਾ ਕੰਪਲੈਕਸ, ਸੈਕਟਰ 2, ਗੁਰੂ ਨਾਨਕ ਨਗਰ, ਜੰਮੂ।ਫੋਨ : 0191-2439489

**ਸਾਲਾਨਾ ਚੰਦਾ** : ਦੇਸ਼ : 60 ਰੁ:, ਵਿਦੇਸ਼ : 600 ਰੁ: ($15)

**ਲਾਈਫ ਮੈਂਬਰਸ਼ਿਪ** : ਦੇਸ਼ : 600 ਰੁ: ਵਿਦੇਸ਼ : 6000 ਰੁ:($150)

ਇਕ ਕਾਪੀ : 8 ਰੁਪਏ

E-mail : smcludh@satyam.net.in

Website : www.sikhmissionarycollege.org

## ਗੁਰਪੁਰਬ ਅਤੇ ਇਤਿਹਾਸਕ ਦਿਹਾੜੇ

ਪ੍ਰਕਾਸ਼ ਸ੍ਰੀ ਗੁਰੂ ਅਰਜਨ ਦੇਵ ਜੀ................2 ਮਈ
ਪ੍ਰਕਾਸ਼ ਸ੍ਰੀ ਗੁਰੂ ਅਮਰ ਦਾਸ ਜੀ..................23 ਮਈ

••

## ਤਤਕਰਾ

ਸੰਪਾਦਕੀ

# ਸਭਿਆਚਾਰ ਦਾ ਨਿਕਲ ਰਿਹਾ ਦੀਵਾਲਾ



ਸਭਿਆਚਾਰ ਕਿਸੇ ਵੀ ਮੁਲਕ, ਕੌਮ ਦਾ ਚਿਹਰਾ ਹੁੰਦਾ ਹੈ। ਦੇਸ਼ ਦੀ ਖੁਸ਼ਹਾਲੀ, ਕੌਮ ਦੀ ਉੱਨਤੀ ਉਸਦੇ ਸਭਿਆਚਾਰ ਤੋਂ ਪਤਾ ਲੱਗ ਜਾਂਦੀ ਹੈ। ਅਮੀਰ ਸਭਿਆਚਾਰ ਵਾਲੇ ਦੇਸ਼ ਸੰਸਾਰ ਵਿਚ ਉੱਨਤ ਦੇਸ਼ ਕਹਾਉਂਦੇ ਹਨ। ਕਿਸੇ ਵੀ ਦੇਸ਼ ਨੂੰ ਜੋ ਸਭਿਆਚਾਰ ਪੱਖ ਤੋਂ ਗਰੀਬ ਹੈ, ਅਮੀਰ ਨਹੀਂ ਮੰਨਿਆ ਜਾ ਸਕਦਾ। ਸੰਜਮ, ਸੀਲ ਅਤੇ ਸਾਦਗੀ ਅਮੀਰ ਸਭਿਆਚਾਰ ਦੇ ਵੱਡੇ ਗੁਣ ਹੁੰਦੇ ਹਨ। ਜੇਕਰ ਅਸੀਂ ਮਨੁੱਖੀ ਵਿਕਾਸ ਵੱਲ ਨਜ਼ਰ ਮਾਰੀਏ ਤਾਂ ਇਹ ਗੱਲ ਸਾਫ਼ ਪਤਾ ਲਗਦੀ ਹੈ ਕਿ ਮਨੁੱਖੀ ਸਮਾਜ ਦੇ ਵਿਕਾਸ ਦੇ ਨਾਲ-ਨਾਲ ਸਭਿਆਚਾਰ ਤੇ ਮਨੁੱਖੀ ਕਦਰਾਂ-ਕੀਮਤਾਂ ਦਾ ਵੀ ਵਿਕਾਸ ਹੁੰਦਾ ਆਇਆ ਹੈ। ਇਸ ਸਭਿਆਚਾਰ ਤੇ ਮਨੁੱਖੀ ਕਦਰਾਂ-ਕੀਮਤਾਂ ਦਾ ਮੁਖ ਉਦੇਸ਼ ਸਮਾਜ ਨੂੰ ਤਰੱਕੀ ਵਾਲੇ ਪਾਸੇ ਲੈ ਕੇ ਜਾਣਾ ਤੇ ਆਪਸੀ ਭਾਈਚਾਰੇ ਨੂੰ ਮਜ਼ਬੂਤ ਕਰਨ ਦਾ ਹੁੰਦਾ ਹੈ। ਇਹ ਵੀ ਗੱਲ ਯਾਦ ਰੱਖਣ ਵਾਲੀ ਹੈ ਕਿ ਭਾਸ਼ਾ, ਲਿਬਾਸ ਤੇ ਸਾਹਿਤ ਕਿਸੇ ਵੀ ਸਭਿਆਚਾਰ ਦਾ ਆਧਾਰ ਹੁੰਦੇ ਹਨ।

ਪਰ ਜਿਵੇਂ-ਜਿਵੇਂ ਮਨੁੱਖ ਨੇ ਤਰੱਕੀ ਕੀਤੀ ਉਸ ਹਿਸਾਬ ਨਾਲ ਸਭਿਆਚਾਰ ਤਰੱਕੀ ਨਹੀਂ ਕਰ ਸਕਿਆ। ਨਵੇਂ-ਨਵੇਂ ਪ੍ਰਚਾਰ ਮਾਧਿਅਮਾਂ ਦੀ ਦੁਰਵਰਤੋਂ ਨੇ ਮਨੁੱਖੀ ਸੋਚ ਤੇ ਸਭਿਆਚਾਰ ਨੂੰ ਵੀ ਦੂਸ਼ਿਤ ਕਰ ਦਿੱਤਾ ਹੈ। ਆਧੁਨਿਕਤਾ ਜਾਂ ਨਵੀਨਤਾ ਦੇ ਨਾਂ ਤੇ ਮਨੁੱਖੀ ਕਦਰਾਂ-ਕੀਮਤਾਂ ਦਾ ਸ਼ੋਸ਼ਣ ਕੀਤਾ ਜਾ ਰਿਹਾ ਹੈ ਤੇ ਉੱਚਾ-ਸੁੱਚਾ ਸਭਿਆਚਾਰ ਮਿੱਟੀ ਵਿਚ ਮਿਲਦਾ ਨਜ਼ਰ ਆਉਂਦਾ ਹੈ। ਮਨੁੱਖੀ ਸਮਾਜ ਵਿਚ ਰੇਡੀਓ, ਟੀ. ਵੀ. ਭਾਵ ਇਲੈਕਟ੍ਰੋਨਿਕ ਮਾਧਿਅਮਾਂ ਦੇ ਪ੍ਰਵੇਸ਼ ਨਾਲ ਜਿਥੇ ਸੰਸਾਰ ਦੇ ਖੇਤਰ ਵਿਚ ਕ੍ਰਾਂਤੀਕਾਰੀ ਤਰੱਕੀ ਹੋਈ ਹੈ ਉਥੇ ਇਹਨਾਂ ਮਾਧਿਅਮਾਂ ਦੀ ਦੁਰਵਰਤੋਂ ਨਾਲ ਮਨੁੱਖੀ ਸਭਿਆਚਾਰ ਦਾ ਦੀਵਾਲਾ ਵੀ ਨਿਕਲ ਰਿਹਾ ਹੈ। ਟੀ. ਵੀ. ਵਿਚ ਸੁਣਨ ਤੇ ਵੇਖਣ ਦੀਆਂ ਦੋ ਗਿਆਨ ਇੰਦ੍ਰੀਆਂ ਦੀ ਵਰਤੋਂ ਹੋਣ ਕਾਰਨ ਇਹ ਮਾਧਿਅਮ ਜ਼ਿਆਦਾ ਤਾਕਤ ਵਾਲਾ ਹੈ। ਇਸ ਮਾਧਿਅਮ ਰਾਹੀਂ ਮਨੁੱਖ ਨੂੰ ਉਹ ਕੁਝ ਹੀ ਵੇਖਣਾ ਪੈਂਦਾ ਹੈ ਜੋ ਉਸ ਨੂੰ ਪਰੋਸਿਆ ਜਾਂਦਾ ਹੈ। ਅੱਜ ਜਿੰਨੀ ਦੁਰਵਰਤੋਂ ਇਸ ਮਾਧਿਅਮ ਦੀ ਹੋ ਰਹੀ ਹੈ ਉਸ ਨਾਲ ਨੌਜੁਆਨ ਪੀੜ੍ਹੀ ਦਾ ਸੱਚਮੁੱਚ ਸੋਸ਼ਣ ਹੁੰਦਾ ਦਿਖ ਰਿਹਾ ਹੈ। ਟੀ.ਵੀ. ਆਪਣੇ ਮਾਧਿਅਮਾਂ ਰਾਹੀਂ ਨਾਟਕਾਂ ਅਤੇ ਸੰਗੀਤ ਨੂੰ ਆਧਾਰ ਬਣਾ ਕੇ ਜੋ ਸੈਕਸ ਅਤੇ ਨੰਗੇਜ ਦਾ ਪ੍ਰਦਰਸ਼ਨ ਕਰ ਰਿਹਾ ਹੈ ਉਹ ਸੱਚਮੁੱਚ ਹੀ ਚਿੰਤਾ ਵਾਲੀ ਗੱਲ ਹੈ। ਟੀ. ਵੀ. ਤੇ ਆ ਰਹੇ ਇਸ਼ਤਿਹਾਰ ਭਾਵ ਵਿਗਿਆਪਨ ਅਸ਼ਲੀਲਤਾ ਭਰਪੂਰ ਹੁੰਦੇ ਹਨ ਤੇ ਮਨੁੱਖੀ ਸਭਿਆਚਾਰ ਨੂੰ ਕਰਾਰੀ ਸੱਟ ਮਾਰ ਰਹੇ ਹਨ। ਇਸ਼ਤਿਹਾਰਾਂ ਦਾ ਭਾਵ ਮਨੁੱਖੀ ਇੰਦਰਿਆਂ ਦੀ ਹਰ ਭਾਵਨਾ ਨੂੰ ਉਕਸਾਉਣਾ ਹੁੰਦਾ ਹੈ। ਚਾਹੇ ਉਹ ਜੀਭ ਹੋਵੇ, ਅੱਖਾਂ ਹੋਣ ਜਾਂ ਸਪਰਸ਼ ਹੋਵੇ। ਇਹਨਾਂ ਇਸ਼ਤਿਹਾਰਾਂ ਵਿਚ ਲਗਭਗ ਨੰਗੀਆਂ ਔਰਤਾਂ ਦੀਆਂ ਗੋਲਾਈਆਂ-ਉਚਾਈਆਂ ਦਾ ਹਮੇਸ਼ਾ ਇਸਤੇਮਾਲ ਹੁੰਦਾ ਹੈ ਤਾਂ ਕਿ ਦੇਖਣ ਵਾਲਿਆਂ ਵਿਚ ਉਕਸਾਹਟ ਪੈਦਾ ਕਰਕੇ ਉਹਨਾਂ ਨੂੰ ਆਪਣਾ ਉਤਪਾਦਨ ਖਰੀਦਣ ਵੱਲ ਵਰਗਲਾਇਆ ਜਾ ਸਕੇ ਅਤੇ ਆਪਣੇ ਉਤਪਾਦਨ ਦਾ ਵੱਧ ਤੋਂ ਵੱਧ ਮੁੱਲ ਬਟੋਰਿਆ ਜਾ ਸਕੇ। ਉਦਾਹਰਣ ਦੇ ਤੌਰ ਤੇ ਹਿੰਦੁਸਤਾਨ ਵਿਚ ਸ਼ਰਾਬ ਅਤੇ ਸਿਗਰਟ ਦੀ ਮਸ਼ਹੂਰੀ ਤੇ ਪਾਬੰਦੀ ਹੈ ਕਿਉਂਕਿ ਇਹ ਦੋਵੇਂ ਚੀਜ਼ਾਂ ਹੀ ਮਨੁੱਖੀ ਸਿਹਤ ਲਈ ਹਾਨੀਕਾਰਕ ਹਨ। ਪਾਬੰਦੀ ਲੱਗੀ ਹੋਣ ਦੇ ਬਾਵਜੂਦ ਵੀ ਵੱਖ ਵੱਖ ਟੀ. ਵੀ. ਚੈਨਲਾਂ ਰਾਹੀਂ ਇਹਨਾਂ ਪਾਬੰਦੀਸ਼ੁਦਾ ਪ੍ਰਾਡਕਟਸ ਦੇ ਵੱਖ ਵੱਖ ਬਰਾਂਡਸ ਦੀ ਮਸ਼ਹੂਰੀ ਖੁਲ੍ਹੇਆਮ ਕੀਤੀ ਜਾ ਰਹੀ ਹੈ। ਇਸ ਵਿਚ ਦੁਖਦਾਈ ਪਹਿਲੂ ਇਹ ਹੈ ਕਿ ਦੋਹਾਂ ਹੀ ਤਰ੍ਹਾਂ ਦੇ ਪਦਾਰਥਾਂ ਦੀ ਮਸ਼ਹੂਰੀ ਲਈ ਔਰਤਾਂ ਨੂੰ ਨਾਲ ਇਸਤੇਮਾਲ ਕੀਤਾ ਜਾ ਰਿਹਾ ਹੈ। ਸ਼ਰਾਬ ਦੀ ਮਸ਼ਹੂਰੀ ਵਿਚ ਹੱਥ ਵਿਚ ਬੋਤਲ ਫੜੀ ਨਸ਼ੇ ਵਿਚ ਝੂਮਦੀ ਵੱਖ-ਵੱਖ ਸਰੀਰਕ ਅੰਗਾਂ ਦਾ ਪ੍ਰਦਰਸ਼ਨ ਕਰ ਰਹੀ ਔਰਤ ਨੂੰ ਵੇਖ ਕੇ ਉਕਸਾਹਟ ਸੁਭਾਵਿਕ ਚੀਜ਼ ਹੈ। ਸ਼ਰਾਬ ਅਤੇ ਸੈਕਸ ਨੂੰ ਤਾਂ ਬਹੁਤ ਸਾਰੀਆਂ ਮਸ਼ਹੂਰੀਆਂ ਵਿਚ ਰਲਾ ਕੇ ਪੇਸ਼ ਕੀਤਾ ਜਾਂਦਾ ਹੈ। ਇਹ ਹੋਰ ਕੁਝ ਨਹੀਂ ਸਾਡੀ ਨੌਜੁਆਨ ਪੀੜ੍ਹੀ ਦਾ ਜਿਸਮਾਨੀ ਸ਼ੋਸ਼ਣ ਹੈ। ਨੌਜੁਆਨ ਪੀੜ੍ਹੀ ਜੋ ਕਿ ਕਿਸੇ ਵੀ ਦੇਸ਼ ਦਾ ਵਧੀਆ ਸਰਮਾਇਆ ਹੁੰਦੀ ਹੈ, ਜਿਸ ਨੇ ਦੇਸ਼ ਤੇ ਕੌਮ ਦਾ ਭਵਿੱਖ ਬਣਨਾ ਹੈ, ਉਸ ਵਿਚ ਕੁਝ ਨਵਾਂ ਕਰਨ ਦਾ ਜਜ਼ਬਾ ਵਧੇਰੇ ਹੁੰਦਾ ਹੈ। ਜਦੋਂ ਟੀ. ਵੀ. ਰਾਹੀਂ ਸੈਕਸ ਅਤੇ ਹਿੰਸਾ ਨਾਲ ਭਰਪੂਰ ਦ੍ਰਿਸ਼ ਵੇਖੇ ਜਾਂਦੇ ਹਨ ਤਾਂ ਉਹ ਹੀ ਕਰਨ ਦਾ ਜਜ਼ਬਾ ਉਹਨਾਂ ਦੇ ਅੰਦਰ ਪੈਦਾ ਹੁੰਦਾ ਹੈ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਹਿੰਸਾ ਤੇ ਸੈਕਸ ਨੂੰ ਉਕਸਾਉਣ ਵਾਲੀਆਂ ਅਜੀਬ-ਅਜੀਬ ਤਰ੍ਹਾਂ ਦੀਆਂ ਹਰਕਤਾਂ ਨੂੰ ਅਗਾਂਹ-ਵਧੂ ਖ਼ਿਆਲ ਜਾਂ ਸੋਚ ਕਹਿ ਕੇ ਲੋਕਾਂ ਨੂੰ ਬੁੱਧੂ ਬਣਾਇਆ ਜਾ ਰਿਹਾ ਹੈ ਤੇ ਉਹਨਾਂ ਦੇ ਇਖਲਾਕ ਨਾਲ ਖੇਡਿਆ ਜਾ ਰਿਹਾ ਹੈ। ਅੱਜ ਨੌਜੁਆਨ ਲੜਕੀਆਂ ਅਤੇ ਲੜਕਿਆਂ ਦੇ ਖੂਬਸੂਰਤੀ ਮੁਕਾਬਲੇ ਤੇ ਖੂਬਸੂਰਤੀ ਦੇ ਨਾਮ ਉਤੇ ਨੰਗੇਪਨ ਦਾ ਖੁਲ੍ਹਾ ਪ੍ਰਦਰਸ਼ਨ ਇਹ ਸਭ ਸੈਕਸ ਦੀ ਲਾਲਸਾ ਨੂੰ ਉਕਸਾਉਣ ਦਾ ਹੀ ਇਕ ਸਾਧਨ ਹੈ। ਇਹੋ ਕਾਰਨ ਹੈ ਕਿ ਅੱਜ ਦੀਆਂ ਅਖ਼ਬਾਰਾਂ ਤੇ ਖ਼ਬਰਾਂ ਦੀਆਂ ਮੁਖ ਸੁਰਖੀਆਂ ਲੜਕੀਆਂ ਨਾਲ ਛੇੜਖਾਨੀ ਤੇ ਬਲਾਤਕਾਰ ਦੀਆਂ ਖਬਰਾਂ ਨਾਲ ਹੀ ਭਰੀਆਂ ਹੁੰਦੀਆਂ ਹਨ ਜੋ ਸਾਡੇ ਡਿੱਗ ਰਹੇ

ਤੇ ਮਿਟ ਰਹੇ ਸਭਿਆਚਾਰ ਦੀ ਜਿਉਂਦੀ ਜਾਗਦੀ ਮਿਸਾਲ ਹਨ।

ਉਸਾਰੂ ਸਾਹਿਤ ਵੀ ਕੌਮਾਂ ਅਤੇ ਦੇਸ਼ ਦੀ ਤਰੱਕੀ ਵਿਚ ਸਹਾਈ ਸਿੱਧ ਹੁੰਦਾ ਹੈ। ਦੇਸ਼ ਭਗਤੀ ਤੇ ਦੇਸ਼ ਪਿਆਰ ਦੇ ਤਰਾਨੇ ਪੜ੍ਹ ਕੇ ਹਰ ਕੋਈ ਦੇਸ਼ ਤੋਂ ਕੁਰਬਾਨ ਹੋਣ ਲਈ ਤਿਆਰ ਹੋ ਜਾਂਦਾ ਹੈ। ਇਸ ਗੱਲ ਵਿਚ ਕੋਈ ਦੋ ਰਾਵਾਂ ਨਹੀਂ ਹਨ ਕਿ ਜਿਹੋ-ਜਿਹੀਆਂ ਪੁਸਤਕਾਂ ਅੱਲ੍ਹੜ ਉਮਰ ਵਿਚ ਕੋਈ ਨੌਜੁਆਨ ਪੜ੍ਹੇਗਾ ਉਸ ਤਰ੍ਹਾਂ ਦੇ ਹੀ ਉਸਦੇ ਵਿਚਾਰ ਬਣ ਜਾਣਗੇ। ਛੋਟੀ ਉਮਰੇ ਇਸ਼ਕ ਦੀਆਂ ਕਹਾਣੀਆਂ ਪੜ੍ਹਨ ਵਾਲੇ ਅਕਸਰ ਇਖਲਾਕ ਤੋਂ ਡਿਗਦੇ ਨਜ਼ਰ ਆਉਂਦੇ ਹਨ। ਇਸ ਗੱਲ ਨੂੰ ਨਾ ਸਮਝਦਿਆਂ ਹੋਇਆਂ ਅੱਜ ਦੇ ਰਸਾਲੇ ਤੇ ਮੈਗਜ਼ੀਨਾਂ ਨੇ ਵੀ ਨੌਜੁਆਨ ਪੀੜ੍ਹੀ ਨੂੰ ਕੁਰਾਹੇ ਪਾਉਣ ਵਿਚ ਕੋਈ ਕਸਰ ਨਹੀਂ ਛੱਡੀ। ਅੱਲ੍ਹੜ ਤੇ ਕੱਚੀ ਉਮਰ ਵਿਚ ਲੜਕੇ ਲੜਕੀਆਂ ਵਿਚ ਕਾਮ ਵਾਸ਼ਨਾ ਉਤੇਜਿਤ ਕਰਨ ਵਿਚ ਅੱਜ ਦੇ ਇਹ ਮੈਗਜ਼ੀਨ ਨਿੰਦਣਯੋਗ ਭੂਮਿਕਾ ਨਿਭਾਅ ਰਹੇ ਹਨ। ਛੋਟੀ ਉਮਰੇ ਹੀ ਕਾਮੁਕਤਾ ਵੱਲ ਪ੍ਰੇਰਿਤ ਹੋਣ ਵਾਲੇ ਨੌਜੁਆਨ ਲੜਕੇ-ਲੜਕੀਆਂ ਆਪਣੀ ਸ਼ਕਤੀ ਨੂੰ ਕਿਸੇ ਉਸਾਰੂ ਕੰਮਾਂ ਵੱਲ ਲਾ ਸਕਣ ਇਹ ਗੱਲ ਅਸੰਭਵ ਜਿਹੀ ਹੀ ਜਾਪਦੀ ਹੈ। ਇਹੋ ਕਾਰਨ ਹੈ ਕਿ ਅੱਜ ਭਾਰਤੀ ਸਮਾਜ ਦੀਆਂ ਬਹੁਗਿਣਤੀ ਨੌਜੁਆਨ ਲੜਕੀਆਂ ਅਖੌਤੀ ਖੂਬਸੂਰਤ ਕੱਪੜਿਆਂ ਵਿਚੋਂ ਆਪਣੇ ਸਰੀਰ ਦਾ ਦਿਖਾਵਾ ਕਰਕੇ ਲੜਕਿਆਂ ਨੂੰ ਆਪਣੇ ਵੱਲ ਖਿੱਚਣ ਵਿਚ ਹੀ ਆਪਣੀ ਸੁੰਦਰਤਾ ਸਮਝ ਬੈਠੀਆਂ ਹਨ ਅਤੇ ਨੌਜੁਆਨ ਲੜਕੇ, ਲੜਕੀਆਂ ਪਿੱਛੇ ਚੱਕਰ ਕੱਟ-ਕੱਟ ਕੇ ਉਨ੍ਹਾਂ ਨਾਲ ਘੁੰਮਣ ਫਿਰਨ ਤੇ ਖਾ ਪੀ ਕੇ ਹੀ ਆਪਣੀ ਜ਼ਿੰਦਗੀ ਦੇ ਸਭ ਤੋਂ ਕੀਮਤੀ ਸਮੇਂ ਨੂੰ ਬਰਬਾਦ ਕਰ ਰਹੇ ਹਨ। ਸੈਕਸ ਤੇ ਨਸ਼ਿਆਂ ਰੂਪੀ ਇਹ ਮਿੱਠਾ ਜ਼ਹਿਰ ਅੱਜ ਦੀ ਜਵਾਨੀ ਦਾ ਸ਼ੋਸ਼ਣ ਤਾਂ ਕਰ ਹੀ ਰਿਹਾ ਹੈ ਤੇ ਨਾਲ ਹੀ ਕੱਢ ਰਿਹਾ ਹੈ ਸਭਿਆਚਾਰ ਦਾ ਦੀਵਾਲਾ ਜੋ ਕਿ ਬਹੁਤ ਹੀ ਹਾਨੀਕਾਰਕ ਸਿੱਧ ਹੋ ਰਿਹਾ ਹੈ। ਅੱਜ ਦਾ ਯੁਗ ਅਸਲ ਵਿਚ ਮਨੋਵਿਗਿਆਨ ਦਾ ਯੁੱਗ ਹੈ। ਕਿਸੇ ਵੀ ਦੇਸ਼ ਕੌਮ ਦੇ ਸਭਿਆਚਾਰ ਨੂੰ ਮਨੋਵਿਗਿਆਨਕ ਤਰੀਕੇ ਨਾਲ ਹੀ ਖ਼ਤਮ ਕੀਤਾ ਜਾ ਸਕਦਾ ਹੈ। ਬਿਲਕੁਲ ਇਸ ਤਰੀਕੇ ਨਾਲ ਹੀ ਅੱਜ ਨਵੀਨਤਾ ਤੇ ਮਾਡਰਨਤਾ ਦੇ ਨਾਂ ਤੇ ਸਾਡੀ ਵਿਰਾਸਤ ਲੁੱਟੀ ਜਾ ਰਹੀ ਹੈ। ਅਸੀਂ ਪੱਛਮੀ ਤੌਰ ਤਰੀਕੇ ਪਹਿਰਾਵੇ, ਖਾਣ-ਪੀਣ, ਗੀਤ-ਸੰਗੀਤ, ਨਾਚ ਨੂੰ ਪੂਰੀ ਤਰ੍ਹਾਂ ਅਪਨਾ ਕੇ ਆਪਣੇ ਸਭਿਆਚਾਰ ਦਾ ਆਪ ਹੀ ਜਨਾਜ਼ਾ ਕੱਢ ਦਿੱਤਾ ਹੈ। ਫੈਸ਼ਨ, ਮਾਡਲਿੰਗ, ਡਿਸਕੋ ਨਾਚ, ਨੰਗੇਜ ਨੂੰ ਅਸੀਂ ਪੂਰੀ ਤਰ੍ਹਾਂ ਆਪਣੇ ਜੀਵਨ ਦਾ ਹਿੱਸਾ ਬਣਾ ਚੁੱਕੇ ਹਾਂ। ਸਭਿਆਚਾਰਕ ਗਿਰਾਵਟ ਤਾਂ ਹੁਣ ਇਥੋਂ ਤੱਕ ਪਹੁੰਚ ਗਈ ਹੈ ਕਿ ਹੁਣ ਛੋਟੇ-ਛੋਟੇ ਪਿੰਡਾਂ ਤੇ ਕਸਬਿਆਂ ਵਿਚ ਵੀ ਫੈਸ਼ਨ ਸ਼ੋਅ ਤੇ ਸੁੰਦਰਤਾ ਮੁਕਾਬਲਿਆਂ ਦਾ ਰਿਵਾਜ ਪ੍ਰਚਲਤ ਹੋ ਗਿਆ ਹੈ। ਸਾਡੇ ਸਕੂਲਾਂ, ਕਾਲਜਾਂ ਵਿਚ ਇਹਨਾਂ ਸਟੇਜ ਸ਼ੋਆਂ ਨੂੰ ਹੱਲਾ-ਸ਼ੇਰੀ ਦਿੱਤੀ ਜਾ ਰਹੀ ਹੈ।

ਸਭਿਆਚਾਰ ਦਾ ਨਿਕਲਿਆ ਦੀਵਾਲਾ ਅੱਜ ਸਾਡੇ ਘਰੇਗੀ ਸਮਾਗਮਾਂ ਤੇ ਖਾਸ ਕਰਕੇ ਵਿਆਹ-ਸ਼ਾਦੀਆਂ ਤੇ ਤਾਂ ਆਮ ਹੀ ਦੇਖਿਆ ਜਾ ਸਕਦਾ ਹੈ। ਨੰਗੇਜ, ਅਸ਼ਲੀਲਤਾ ਤੇ ਖੁਲ੍ਹੇਆਮ ਸ਼ਰਾਬ ਦੀ ਵਰਤੋਂ ਨੇ ਤਾਂ ਸਾਰੇ ਹੱਦਬੰਨੇ ਹੀ ਪਾਰ ਕਰ ਲਏ ਹਨ। ਸ਼ਰਾਬ ਤੇ ਸ਼ਬਾਬ ਤੋਂ ਬਿਨਾਂ ਵਿਆਹ ਸ਼ਾਦੀਆਂ ਦੀਆਂ ਪਾਰਟੀਆਂ ਨੂੰ ਅਧੂਰਾ ਸਮਝਿਆ ਜਾਣ ਲੱਗਾ ਹੈ। ਮਨੋਰੰਜਨ ਦੇ ਨਾਂ ਉਤੇ ਅਸ਼ਲੀਲ ਗਾਣੇ ਆਮ ਸੁਣਨ ਨੂੰ ਮਿਲਦੇ ਹਨ। ਸ਼ਰਾਬ ਨਾਲ ਰੱਜੇ ਹੋਏ, ਹੱਥ ਵਿਚ ਸ਼ਰਾਬ ਦਾ ਪੈੱਗ ਫੜ ਕੇ ਤੇ ਬਾਹਵਾਂ ਉੱਪਰ ਨੂੰ ਉਲਾਰ ਕੇ ਨੱਚਦੇ ਹੋਏ ਲੋਕਾਂ ਦੀ ਬਹੁ-ਗਿਣਤੀ ਇਹਨਾਂ ਸਮਾਗਮਾਂ ਤੇ ਦੇਖੀ ਜਾ ਸਕਦੀ ਹੈ। ਨਾਚ-ਗਾਣੇ ਦੇ ਪੱਖ ਤੋਂ ਅੱਜ ਸਭਿਆਚਾਰ ਨੂੰ ਬਹੁਤ ਹੀ ਕਰਾਰੀ ਸੱਟ ਵੱਜੀ ਹੈ। ਇਹਨਾਂ ਸਮਾਗਮਾਂ ਸਮੇਂ ਡੀ. ਜੇ. ਦੀਆਂ ਸਟੇਜਾਂ ਲਾ ਕੇ ਸੰਗੀਤ ਪਾਰਟੀ ਦੇ ਨਾਲ ਆਈਆਂ ਕੁੜੀਆਂ ਨੂੰ ਅਰਧ-ਨਗਨ ਜਾਂ ਇਸਤੋਂ ਵੀ ਜ਼ਿਆਦਾ ਨੰਗਾ ਕਰਕੇ ਸਟੇਜਾਂ ਤੇ ਨਚਾਇਆ ਜਾਂਦਾ ਹੈ। ਇਹਨਾਂ ਦੇ ਨਾਚ ਗਾਣੇ ਵੱਲ ਵੇਖ ਕੇ ਆਮ ਪਰਿਵਾਰਾਂ ਦੇ ਮੁੰਡੇ-ਕੁੜੀਆਂ ਵੀ ਫਿਰ ਸਾਹਮਣੇ ਹੋ ਕੇ ਆਪਣੇ ਨੱਚਣ ਦੇ ਜੌਹਰ ਵਿਖਾਉਂਦੇ ਹਨ, ਬੇਸ਼ੱਕ ਉਨ੍ਹਾਂ ਨੂੰ ਅੱਡੀ ਵੀ ਚੁੱਕਣੀ ਨਾ ਆਉਂਦੀ ਹੋਵੇ। ਹਰ ਤਰ੍ਹਾਂ ਦੀ ਸ਼ਰਮ ਨੂੰ ਛਿੱਕੇ ਤੇ ਟੰਗ ਕੇ ਫਿਰ ਮਾਂ-ਬਾਪ, ਸਾਰੇ ਲੋਕਾਂ ਦੇ ਸਾਹਮਣੇ ਬੱਚੇ-ਬੱਚੀਆਂ ਨੂੰ ਇਸ ਹਾਲਤ ਵਿਚ ਨੱਚਦਿਆਂ ਵੇਖ ਕੇ ਬੜਾ ਫ਼ਖ਼ਰ ਮਹਿਸੂਸ ਕਰਦੇ ਹਨ। ਹਾਲਾਤ ਇਥੋਂ ਤੱਕ ਨਿੱਘਰ ਚੁੱਕੇ ਹਨ ਕਿ ਸ਼ਰਾਬ ਦੇ ਨਸ਼ੇ ਵਿਚ ਧੁੱਤ ਹੋਏ ਵਿਅਕਤੀ ਕਈ ਵਾਰ ਤਾਂ ਗਾਣਿਆਂ ਦੇ ਨਾਲ-ਨਾਲ ਨੱਚਦੇ-ਨੱਚਦੇ ਆਪਣੀਆਂ ਹੀ ਧੀਆਂ, ਭੈਣਾਂ ਦਾ ਧਿਆਨ ਨਹੀਂ ਰੱਖਦੇ। ਵੱਡੇ-ਛੋਟੇ ਸਭ ਨੱਚਦਿਆਂ ਹੋਇਆਂ ਬੇਸ਼ਰਮੀ ਨਾਲ 'ਤੂੰ ਨਹੀਂ ਬੋਲਦੀ ਤੇਰੇ ਵਿਚ ਤੇਰਾ ਯਾਰ ਬੋਲਦਾ', 'ਅਸੀਂ ਮੁਖੜਾ ਦੇਖ ਕੇ ਮਰ ਗਏ ਨੀਂ' ਜਾਂ ਫਿਰ 'ਗੱਲ੍ਹਾਂ ਗੋਰੀਆਂ ਤੇ ਵਿਚ ਟੋਏ, ਅਸੀਂ ਮਰ ਗਏ ਹੋਏ ਹੋਏ' ਕਹਿੰਦੇ ਵੀ ਸੁਣੇ ਜਾਂਦੇ ਹਨ। ਜੇਕਰ ਮਾਂ-ਬਾਪ ਦੀ ਹਾਲਤ ਅਜਿਹੀ ਹੋਏਗੀ ਤਾਂ ਬੱਚਿਆਂ ਪਾਸੋਂ ਸੰਜਮ ਵਿਚ ਰਹਿਣ ਦੀ ਆਸ ਕਿਵੇਂ ਰੱਖੀ ਜਾ ਸਕਦੀ ਹੈ? ਬੱਚੇ ਵੀ ਫਿਰ ਬੜੇ ਮਾਣ ਨਾਲ ਕਹਿੰਦੇ ਹਨ "ਮੈਂ ਤਾਂ ਯਾਰ ਮਨਾਣਾ ਨੀ ਭਾਵੇਂ ਲੋਕ ਬੋਲੀਆਂ ਬੋਲੇ' ਸਭਿਆਚਾਰ ਦੇ ਇਸ ਨਿਕਲ ਰਹੇ ਜਨਾਜ਼ੇ ਨੂੰ ਇਕੱਠੇ ਹੋਏ ਲੋਕ ਮਾਵਾਂ, ਧੀਆਂ, ਭੈਣਾਂ ਸਮੇਤ ਬੜੇ ਫ਼ਖ਼ਰ ਨਾਲ ਦੇਖਦੇ ਹਨ (ਪਰ ਜਦ ਕੋਈ ਜਵਾਨ ਬੱਚਾ ਇਨ੍ਹਾਂ ਗਾਣਿਆਂ ਨੂੰ ਅਮਲੀ ਸ਼ਕਲ ਦਿੰਦਾ ਹੋਇਆ ਕੋਈ ਚੰਨ ਚਾੜ੍ਹ ਦਿੰਦਾ ਹੈ, ਤਾਂ ਗੱਲ ਵੱਢਣ-ਟੁੱਕਣ ਤੇ ਮਾਰ-ਮਰਾਈ ਤੱਕ ਪਹੁੰਚ ਜਾਂਦੀ ਹੈ)। ਪਹਿਲਾਂ ਪਹਿਲ ਤਾਂ ਇਹ ਨਾਚ-ਗਾਣੇ ਕਲੱਬਾਂ ਆਦਿ ਵਿਚ ਹੁੰਦੇ ਸਨ ਤੇ ਵਿਰਲੇ-ਵਿਰਲੇ ਲੋਕ ਇਹਨਾਂ

ਨਾਲ ਸੰਬੰਧਤ ਹੁੰਦੇ ਸਨ ਪਰ ਸਮੇਂ ਦੇ ਬਦਲਦੇ ਪ੍ਰਭਾਵ ਨਾਲ ਇਹ ਨਾਚ-ਗਾਣੇ ਘਰਾਂ ਵਿਚ ਵੀ ਆ ਵੜੇ ਹਨ। ਇਹ ਕੌੜੀ ਸਚਾਈ ਹੈ ਕਿ ਪਹਿਲਾਂ ਮੁਜਰੇ ਦੇ ਅੱਡੇ ਹੁੰਦੇ ਸਨ, ਪਰ ਹੁਣ ਸਾਡੇ ਘਰ ਤੇ ਸਾਡੇ ਇਹ ਵਿਆਹ ਸ਼ਾਦੀਆਂ ਦੇ ਸਮਾਗਮ ਹੀ ਇਹ ਅੱਡੇ ਬਣਦੇ ਜਾ ਰਹੇ ਹਨ। ਹੈਰਾਨੀ ਦੀ ਗੱਲ ਤਾਂ ਇਹ ਹੈ ਕਿ ਇਹਨਾਂ ਸਾਰੇ ਸਮਾਗਮਾਂ ਵਿਚ ਸਭ ਤੋਂ ਵੱਧ ਜ਼ੋਰ ਅੰਗ ਪ੍ਰਦਰਸ਼ਨ ਵੱਲ ਦਿੱਤਾ ਜਾਂਦਾ ਹੈ। ਬੀਬੀਆਂ ਅੱਧ-ਨੰਗੇ ਸਰੀਰ, ਭਾਵੇਂ ਕਹਿਰ ਦੀ ਸਰਦੀ ਪੈ ਰਹੀ ਹੋਵੇ, ਲੈ ਕੇ ਅੰਗ ਪ੍ਰਦਰਸ਼ਨ ਨੂੰ ਹੀ ਮਾਡਰਨਤਾ ਦੇ ਨਾਂ ਤੇ ਸ਼ਰੇਆਮ ਘੁੰਮਦੀਆਂ ਨਜ਼ਰ ਆਉਂਦੀਆਂ ਹਨ। ਬਿਊਟੀ ਪਾਰਲਰਾਂ ਨੇ ਵੀ ਸਭਿਆਚਾਰ ਨੂੰ ਖ਼ਤਮ ਕਰਨ ਵਿਚ ਆਪਣਾ ਵਿਸ਼ੇਸ਼ ਹਿੱਸਾ ਪਾਇਆ ਹੈ। ਨੈਤਿਕਤਾ ਦੀ ਗਿਰਾਵਟ ਵਿਚ ਬਿਊਟੀ ਪਾਰਲਰਾਂ ਵਿਚ ਹੋ ਰਹੇ ਬੇ-ਲੋੜੇ ਸ਼ਿੰਗਾਰ ਜਾਂ ਮੇਕਅੱਪ ਆਪਣਾ ਵੱਡਾ ਹਿੱਸਾ ਪਾ ਰਹੇ ਹਨ। ਸਰੀਰ ਦੀ ਫੋਕੀ ਤੜਕ-ਭੜਕ ਜਾਂ ਅਰਧ-ਨੰਗੇਜ ਜ਼ਾਹਰਾ ਤੌਰ ਤੇ ਸਾਡੇ ਸਭਿਆਚਾਰ ਲਈ ਖਤਰਾ ਬਣੀ ਖੜ੍ਹੇ ਹਨ। ਅੱਜ ਸਾਨੂੰ ਇਹ ਗੱਲ ਭੁੱਲ ਚੁੱਕੀ ਹੈ ਕਿ ਕੁਦਰਤੀ ਸੁੰਦਰਤਾ ਨੂੰ ਨਕਲੀ ਸੁੰਦਰਤਾ ਦੀ ਲੋੜ ਨਹੀਂ ਹੁੰਦੀ ਤੇ ਬਾਹਰੀ ਹਾਰ-ਸ਼ਿੰਗਾਰ ਕੁਦਰਤੀ ਸੁੰਦਰਤਾ ਦਾ ਮੁਕਾਬਲਾ ਨਹੀਂ ਕਰ ਸਕਦੇ। ਸਰੀਰ ਦੇ ਬਾਹਰੀ ਸ਼ਿੰਗਾਰ ਬਾਰੇ ਗੁਰਮਤਿ ਮਾਰਤੰਡ ਵਿਚ ਭਾਈ ਕਾਨ੍ਹ ਸਿੰਘ ਜੀ ਨਾਭਾ ਲਿਖਦੇ ਹਨ ਕਿ **"ਗੁਰਮਤਿ ਵਿਚ ਚਪਲਤਾ ਵਧਾਉਣ ਵਾਲੇ ਸ਼ਿੰਗਾਰ ਜੋ ਅੰਗ ਬੇਧਨ ਦੁਆਰਾ ਅਥਵਾ ਕੁਦਰਤੀ ਰੂਪ-ਰੰਗ ਵਿਗਾੜ ਕੇ ਕੀਤੇ ਜਾਂਦੇ ਹਨ, ਨਿੰਦਿਤ ਹਨ। ਸਰੀਰ ਦੀ ਅਰੋਗਤਾ ਅਤੇ ਬਲ ਨੂੰ ਕਾਇਮ ਰੱਖਣਾ ਅਤੇ ਸ਼ੁਭ ਗੁਣਾਂ ਨਾਲ ਆਪਣੇ ਤਾਈਂ ਭੂਸ਼ਿਤ ਕਰਨਾ ਉੱਤਮ ਸ਼ਿੰਗਾਰ ਹੈ।"** ਇਸ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਸਰੀਰ ਦੀ ਸਜਾਵਟ ਵੱਲ ਹੀ ਧਿਆਨ ਦਿੰਦੇ ਰਹਿਣਾ ਤੇ ਗੁਣਾਂ ਨੂੰ ਤਿਲਾਂਜਲੀ ਦੇਣਾ ਕਿਸੇ ਵੀ ਸਭਿਆਚਾਰ ਨੇ ਪ੍ਰਵਾਨ ਨਹੀਂ ਕੀਤਾ। ਨੈਤਿਕ ਕਦਰਾਂ-ਕੀਮਤਾਂ ਨੂੰ ਛਿੱਕੇ ਤੇ ਟੰਗ ਕੇ ਸਰੀਰ ਨੂੰ ਹੀ ਸਭ ਕੁਝ ਸਮਝ ਬੈਠਣਾ ਇਕ ਭਾਰੀ ਭੁੱਲ ਹੈ। ਅਸਲ ਸੁੰਦਰਤਾ ਮਨੁੱਖ ਦੇ ਗੁਣਾਂ ਦੀ ਹੈ ਸੂਰਤ ਦੀ ਨਹੀਂ। ਜੇ ਅੰਦਰ ਗੁਣ ਹਨ ਤਾਂ ਮਨੁੱਖੀ ਚਿਹਰਾ ਆਪਣੇ ਆਪ ਹੀ ਬਾਹਰੋਂ ਅਸਲੀ ਸੁੰਦਰਤਾ ਦਾ ਪ੍ਰਭਾਵ ਛੱਡਦਾ ਹੈ। ਪਰ ਅੱਜ ਦੇ ਸਮੇਂ ਵਿਚ ਤਾਂ ਇਸਤਰੀ ਨੇ ਤਾਂ ਆਪਣੇ ਆਪ ਨੂੰ ਨੰਗੇਜ, ਅਸ਼ਲੀਲਤਾ ਤੇ ਨੁਮਾਇਸ਼ ਦੀ ਵਸਤੂ ਹੀ ਬਣਾ ਕੇ ਰੱਖ ਲਿਆ ਹੈ। ਮਾਡਲਿੰਗ, ਗੰਦੀ ਇਸ਼ਤਿਹਾਰਬਾਜ਼ੀ ਨੂੰ ਅਪਣਾ ਕੇ ਇਸਤਰੀ ਨੇ ਆਪਣੇ ਕਿਰਦਾਰ ਨੂੰ ਆਪ ਹੀ ਸੱਟ ਮਾਰੀ ਹੈ।

ਪੰਜਾਬੀ ਸਭਿਆਚਾਰ ਦੇ ਨਾਂ 'ਤੇ ਅੱਜ ਸਾਡੇ ਪੰਜਾਬੀ ਗਾਇਕਾਂ ਨੇ (ਕੁਝ ਇਕ ਨੂੰ ਛੱਡ ਕੇ) ਵੀ ਪੰਜਾਬੀ ਸਭਿਆਚਾਰ ਦਾ ਚੰਗਾ ਘਾਣ ਕੀਤਾ ਹੈ। ਗਾਣਿਆਂ ਵਿਚ ਅਸ਼ਲੀਲਤਾ ਤੇ ਇਸ ਦੀ ਪੇਸ਼ਕਾਰੀ ਵਿਚ ਨੰਗੇਜ ਤੋਂ ਇਲਾਵਾ ਹੋਰ ਕੁਝ ਨਜ਼ਰ ਹੀ ਨਹੀਂ ਆਉਂਦਾ। ਅਸ਼ਲੀਲ ਗਾਣੇ ਤੇ ਇਹ ਅਸ਼ਲੀਲ ਪੇਸ਼ਕਾਰੀ ਸਾਡੇ ਸਭਿਆਚਾਰ ਨੂੰ ਕਿੰਨਾ ਗਿਰਾਵਟ ਵੱਲ ਲੈ ਜਾ ਰਹੇ ਹਨ ਤੇ ਇਹਨਾਂ ਦਾ ਪ੍ਰਭਾਵ ਸਾਡੇ ਸਮਾਜ ਤੇ ਕਿੰਨਾ ਗ਼ਲਤ ਉਕਰਿਆ ਜਾ ਰਿਹਾ ਹੈ, ਸਾਡੇ ਕੋਲ ਇਸ ਬਾਰੇ ਸੋਚਣ ਦਾ ਸਮਾਂ ਨਹੀਂ ਹੈ। ਕਈ ਵਾਰ ਤਾਂ ਪਰਿਵਾਰ ਵਿਚ ਬੈਠ ਕੇ ਇਹ ਅਖੌਤੀ ਪੰਜਾਬੀ ਸਭਿਆਚਾਰ ਨੂੰ ਦਰਸਾਉਂਦੇ ਗੀਤ ਤਾਂ ਵੇਖੇ ਵੀ ਨਹੀਂ ਜਾ ਸਕਦੇ ਤੇ ਫਿਰ ਜਾਂ ਤਾਂ ਟੀ. ਵੀ. ਬੰਦ ਕਰਨਾ ਪੈਂਦਾ ਹੈ ਜਾਂ ਹੋਰ ਕੋਈ ਚੈਨਲ ਬਦਲਨਾ ਪੈਂਦਾ ਹੈ। ਮਾਇਆ ਕਮਾਉਣ ਵਾਲੇ ਕਲਾਕਾਰਾਂ ਅਤੇ ਵਪਾਰੀਆਂ ਦੀਆਂ ਮੌਜਾਂ ਲੱਗੀਆਂ ਹੋਈਆਂ ਹਨ।

ਸਭਿਆਚਾਰ ਦੇ ਨਿਕਲ ਰਹੇ ਦੀਵਾਲੇ ਦਾ ਇਕ ਹੋਰ ਕਾਰਨ ਪੱਛਮੀ ਸਭਿਅਤਾ ਦੀ ਨਕਲ ਹੈ। ਨਕਲ ਕਰਨਾ ਮਨੁੱਖੀ ਰੁਚੀ ਦਾ ਮੁਖ ਪਹਿਲੂ ਹੈ। ਅਫ਼ਸੋਸ ਇਸ ਗੱਲ ਦਾ ਹੈ ਕਿ ਸਾਡੇ ਸਮਾਜ ਨੇ ਮਾੜੇ ਕੰਮਾਂ ਭਾਵ ਅਉਗੁਣਾਂ ਦੀ ਨਕਲ ਤਾਂ ਕੀਤੀ ਹੈ ਪਰ ਪੱਛਮੀ ਸਭਿਅਤਾ ਦੇ ਗੁਣਾਂ ਨੂੰ ਅੱਖੋਂ ਪਰੋਖੇ ਕੀਤਾ ਹੈ। ਪੱਛਮ ਦੇ ਲੋਕ ਵਿਦਿਆ ਅਤੇ ਵਿਗਿਆਨ ਦੇ ਖੇਤਰ ਵਿਚ ਸਾਡੇ ਤੋਂ ਬਹੁਤ ਅੱਗੇ ਹਨ। ਈਮਾਨਦਾਰੀ ਉਨ੍ਹਾਂ ਦੇ ਜੀਵਨ ਦਾ ਮੁੱਖ ਹਿੱਸਾ ਹੈ ਪਰ ਅਸੀਂ ਉਨ੍ਹਾਂ ਦੇ ਇਨ੍ਹਾਂ ਗੁਣਾਂ ਨਾਲ ਤਾਂ ਸਾਂਝ ਨਹੀਂ ਕੀਤੀ ਸਗੋਂ ਔਗੁਣ ਅਪਣਾਉਣ ਵਿਚ ਹੀ ਆਪਣਾ ਫ਼ਖ਼ਰ ਸਮਝਿਆ ਹੈ। ਇਸੇ ਕਰਕੇ ਹੀ ਪੱਛਮੀ ਪਹਿਰਾਵੇ, ਖਾਣ-ਪੀਣ, ਬੋਲੀ, ਗੀਤ-ਸੰਗੀਤ ਅਤੇ ਨਾਚ ਨੂੰ ਅਪਣਾਉਣ ਵਿਚ ਅਸੀਂ ਸਾਰੀਆਂ ਹੱਦਾਂ ਪਾਰ ਕਰ ਦਿੱਤੀਆਂ ਹਨ ਤੇ ਉਹਨਾਂ ਨਾਲੋਂ ਵੀ ਦੋ ਕਦਮ ਅੱਗੇ ਵਧ ਚੁੱਕੇ ਹਾਂ ਤੇ ਇਸ ਸਭ ਕੁਝ ਨੇ ਸਾਡੇ ਸਭਿਆਚਾਰ ਨੂੰ ਮੂਲ ਰੂਪ ਵਿਚ ਹੀ ਪ੍ਰਦੂਸ਼ਿਤ ਕਰ ਦਿੱਤਾ ਹੈ।

ਅੱਜ ਲੋੜ ਹੈ ਸਭਿਆਚਾਰ ਦੇ ਨਿਕਲ ਰਹੇ ਦੀਵਾਲੇ ਨੂੰ ਰੋਕਣ ਲਈ ਸਾਨੂੰ ਆਪਣੀ ਨੌਜੁਆਨ ਪਨੀਰੀ ਨੂੰ ਸਮਝਾਉਣ ਦੀ ਤੇ ਉਨ੍ਹਾਂ ਨੂੰ ਸਮਝਾਉਣ ਲਈ ਸਾਨੂੰ ਕਈ ਜ਼ਰੂਰੀ ਕਦਮ ਚੁੱਕਣੇ ਪੈਣਗੇ। ਨੌਜੁਆਨ ਬੱਚੇ-ਬੱਚੀਆਂ ਨੂੰ ਉੱਚ ਕੋਟੀ ਦਾ ਸਾਹਿੱਤ ਦੇਣਾ ਪਵੇਗਾ। ਉਨ੍ਹਾਂ ਦੀ ਮਾਨਸਿਕਤਾ ਨੂੰ ਸਮਝ ਕੇ ਸਾਨੂੰ ਆਪਣੇ ਅਮੀਰ ਵਿਰਸੇ ਬਾਰੇ ਉਹਨਾਂ ਨੂੰ ਸਮਝਾਉਣਾ ਪਵੇਗਾ। ਸਾਨੂੰ ਆਪਣੇ ਅਮੀਰ ਵਿਰਸੇ ਤੇ ਪੁਰਾਤਨ ਸਭਿਆਚਾਰ ਦੇ ਗੁਣਾਂ ਨੂੰ ਅੱਜ ਦੇ ਸਮਾਜ ਅੱਗੇ ਉਜਾਗਰ ਕਰਨਾ ਪਵੇਗਾ, ਪਰ ਇਹ ਤਾਂ ਹੀ ਸੰਭਵ ਹੈ ਜੇਕਰ ਅਸੀਂ ਆਪਣੇ ਵਿਰਸੇ ਨੂੰ ਪਹਿਚਾਣ ਕੇ ਆਪ ਉਸ ਉਤੇ ਚਲਦੇ ਹੋਏ ਨਵੀਂ ਪੀੜ੍ਹੀ ਦਾ ਮਾਰਗ ਦਰਸ਼ਨ ਕਰਾਂਗੇ। ਯਾਦ ਰੱਖਣਾ ਚਾਹੀਦਾ ਹੈ ਕਿ ਸਦਾਚਾਰ ਦੀ ਪਗਡੰਡੀ ਤੇ ਉਹੀ ਮਨੁੱਖ ਚੱਲ ਸਕਦਾ ਹੈ ਤੇ ਹੋਰਨਾਂ ਨੂੰ ਵੀ ਚਲਾ ਸਕਦਾ ਹੈ ਜਿਸ ਦੇ ਅੰਦਰ ਸ਼ੁਭ ਗੁਣਾਂ ਦਾ ਚਾਨਣਾ ਹੈ। ਆਓ ਸਾਰੇ ਰਲ ਕੇ ਹੰਭਲਾ ਮਾਰੀਏ ਤੇ ਸਭਿਆਚਾਰ ਦੇ ਨਿਕਲ ਰਹੇ ਦੀਵਾਲੇ ਨੂੰ ਰੋਕਣ ਦਾ ਉਪਰਾਲਾ ਕਰੀਏ।

**—ਹਰਜੀਤ ਸਿੰਘ, ਜਲੰਧਰ**

# ਸਵਾਲ ? ਜਵਾਬ

**ਸਵਾਲ : ਇਕ ਸਕੂਲ ਦੀ ਅਧਿਆਪਕਾ ਨੇ ਬੱਚਿਆਂ ਨੂੰ ਦੱਸਿਆ ਕਿ ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੂੰ ਜੰਗ ਦੇ ਮੈਦਾਨ ਵਿਚ ਪਿਆਸ ਲੱਗੀ ਤਾਂ ਉਹ ਗੁਰੂ ਪਿਤਾ ਜੀ ਕੋਲ ਪਾਣੀ ਪੀਣ ਆਏ। ਸਤਿਗੁਰਾਂ ਨੇ ਉਨ੍ਹਾਂ ਨੂੰ ਜੰਗ ਵਿਚ ਜਾਣ ਲਈ ਕਿਹਾ। ਇਸ ਤਰ੍ਹਾਂ ਉਹ ਪਿਆਸੇ ਹੀ ਸ਼ਹੀਦ ਹੋ ਗਏ। ਉਨ੍ਹਾਂ ਦੇ ਨਾਮ ਤੇ ਛਬੀਲ ਲਗਾਉਣੀ ਚਾਹੀਦੀ ਹੈ। ਕੀ ਇਹ ਕਥਨ ਠੀਕ ਹੈ ?**

*(ਜਗਜੀਤ ਸਿੰਘ, ਸਟੇਸ਼ਨ ਮਾਸਟਰ, ਤਰਨ ਤਾਰਨ)*

**ਜਵਾਬ :** ਇਹ ਇਤਿਹਾਸਕ ਸਚਾਈ ਹੈ ਕਿ ਸਾਹਿਬਜ਼ਾਦਾ ਅਜੀਤ ਸਿੰਘ ਜੀ ਦੇ ਚਮਕੌਰ ਸਾਹਿਬ ਦੀ ਜੰਗ ਵਿਚ ਸ਼ਹੀਦ ਹੋ ਜਾਣ ਉਪਰੰਤ ਦਸਮੇਸ਼ ਪਿਤਾ ਜੀ ਨੇ ਛੋਟੇ ਸਾਹਿਬਜ਼ਾਦੇ ਬਾਬਾ ਜੁਝਾਰ ਸਿੰਘ ਜੀ ਨੂੰ ਤਿਆਰ ਕਰਕੇ ਜੰਗ ਦੇ ਮੈਦਾਨ ਵਿਚ ਭੇਜਿਆ। ਉਹ ਵੈਰੀਆਂ ਦੇ ਆਹੂ ਲਾਹੁੰਦੇ ਹੋਏ ਸ਼ਹੀਦ ਹੋ ਗਏ ਸਨ।

ਜੰਗੇ-ਮੈਦਾਨ ਵਿਚ ਪੂਰੀ ਤਿਆਰੀ ਨਾਲ ਮਰ-ਮਿਟ ਜਾਣ ਦੀ ਭਾਵਨਾ ਲੈ ਕੇ ਜਾਇਆ ਜਾਂਦਾ ਹੈ, ਪਿਛੇ ਮੁੜਨ ਲਈ ਨਹੀਂ। ਵੈਰੀਆਂ ਦੀ ਦਲਦਲ ਵਿਚੋਂ ਨਿਕਲ ਕੇ ਵਾਪਸ ਆਉਣਾ ਸੌਖਾ ਨਹੀਂ ਹੁੰਦਾ ਅਤੇ ਨਾ ਹੀ ਚਮਕੌਰ ਸਾਹਿਬ ਦੀ ਜੰਗ ਵਿਚ ਇਹ ਸੰਭਵ ਸੀ। ਚਲਦੀ ਜੰਗ ਵਿਚ ਬਹੁਤ ਤਰ੍ਹਾਂ ਦੇ ਕਸ਼ਟ ਝੱਲਣੇ ਪੈਂਦੇ ਹਨ। ਹਰ ਜਵਾਨ ਮਰਦੇ ਦਮ ਤੱਕ ਲੜਦਾ ਹੈ। ਪਿਛੇ ਮੁੜਨਾ ਜੰਗ ਦੇ ਨਿਯਮ ਵਿਚ ਨਹੀਂ ਆਉਂਦਾ। ਇਸ ਭਰਮ ਨੂੰ ਪਾਲਦੇ ਹੋਏ ਛਬੀਲ ਲਾਉਣਾ ਕੋਈ ਮਾਅਨੇ ਨਹੀਂ ਰੱਖਦਾ। ਪਿਆਸਿਆਂ ਲਈ ਰੋਜ਼ਾਨਾ ਛਬੀਲ ਲਗਾਉਣ ਦਾ ਪ੍ਰਬੰਧ ਕਰਨਾ ਯੋਗ ਹੈ।

**ਸਵਾਲ : ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਘਰ ਲੈ ਕੇ ਆਉਣ ਸਮੇਂ ਕੀ ਦਹਿਲੀਜ਼ ਤੇ ਤੇਲ ਪਾਉਣਾ ਚਾਹੀਦਾ ਹੈ ?** *(ਹਰਪਾਲ ਸਿੰਘ, ਸ਼ਾਂਤੀ ਨਗਰ, ਪਾਨੀਪਤ)*

**ਜਵਾਬ :** ਬ੍ਰਾਹਮਣੀ ਸਮਾਜ ਵਿਚ ਕਿਸੇ ਖਾਸ ਸੰਬੰਧੀ ਦੇ ਦੇਰ ਬਾਅਦ ਘਰ ਪਰਤਣ ਤੇ ਤੇਲ ਚੋਣਾ, ਵਿਆਹੁਤਾ ਲੜਕੀ ਦੇ ਪਿੰਡੇ ਤੇ ਤੇਲ ਪਾਉਣਾ ਅਤੇ ਖੁਸ਼ੀ ਦੇ ਸਮੇਂ ਦਹਿਲੀਜ਼ ਦੇ ਦੋਹਾਂ ਪਾਸਿਆਂ ਤੇ ਤੇਲ ਛਿੜਕੇ ਜਾਣ ਦੀ ਰੀਤ ਚਲਦੀ ਆਉਂਦੀ ਹੈ। ਇਸ ਨੂੰ ਸ਼ੁਭ ਸ਼ਗਨ ਗਿਣਿਆ ਜਾਂਦਾ ਹੈ। ਰਿਸ਼ਤਾ ਪੱਕਾ ਕਰਨ ਜਾਣ ਸਮੇਂ ਵੀ ਤੇਲ ਪਾਇਆ ਜਾਂਦਾ ਹੈ।

ਸਿੱਖ ਧਰਮ ਵਿਚ ਸ਼ਗਨ-ਅਪਸ਼ਗਨ ਲਈ ਕੋਈ ਥਾਂ ਨਹੀਂ ਹੈ। ਪਰਮਾਤਮਾ ਦੇ ਨਾਮ ਲੈਣ ਵਾਲੇ ਮਨੁੱਖ ਲਈ ਸਭ ਭਲਾ ਹੀ ਹੁੰਦਾ ਹੈ। ਜੋ ਪਰਮਾਤਮਾ ਨੂੰ ਚੇਤੇ ਨਹੀਂ ਕਰਦਾ ਉਸ ਦਾ ਮਨ ਭਰਮਾਂ ਵਿਚ ਫਸੇ ਹੋਏ ਆਪਣੇ ਹੀ ਸੰਕਲਪਾਂ ਕਾਰਨ ਦੁੱਖ ਭੋਗਦਾ ਹੈ, ਉਸਨੂੰ ਕਲੇਸ਼ ਲਗਦੇ ਹਨ। ਆਸਾ ਰਾਗ ਵਿਚ ਪੰਚਮ ਪਾਤਸ਼ਾਹ ਦਾ ਉਪਦੇਸ਼ ਹੈ :

**ਸਗੁਨ ਅਪਸਗੁਨ ਤਿਸ ਕਉ ਲਗਹਿ**
**ਜਿਸੁ ਚੀਤਿ ਨ ਆਵੈ ॥** *(੪੦੧)*

ਗੁਰਮਤਿ ਵਿਚ ਅਸਲੀ ਸ਼ਗਨ ਹਰੀ ਦਾ ਨਾਮ ਜਪਣਾ ਹੈ :

**ਸੋਈ ਸਾਸਤੁ ਸਉਣੁ ਸੋਇ**
**ਜਿਤੁ ਜਪੀਐ ਹਰਿ ਨਾਉ ॥**

*(ਮਹਲਾ ੫, ੪੮)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸਰੂਪ ਨੂੰ ਘਰ ਲਿਆਉਣ ਸਮੇਂ ਤੇਲ ਚੋਣਾ ਵੀ ਬ੍ਰਾਹਮਣੀ ਰਸਮ ਦੀ ਨਕਲ ਹੈ ਅਥਵਾ ਮਨਮਤ ਹੈ।

**ਸਵਾਲ : ਕੁਝ ਕਥਾਵਾਚਕ ਹੇਠ ਲਿਖੀਆਂ ਗੁਰਬਾਣੀ ਤੁਕਾਂ ਦੇ ਅਰਥ ਸਮਝਾਉਂਦੇ ਸਮੇਂ ਗੁਰੂ ਰਾਮਦਾਸ ਜੀ ਨੂੰ ਸ੍ਰੀ ਰਾਮ ਚੰਦਰ ਜੀ ਦਾ ਅਵਤਾਰ ਆਖਦੇ ਹਨ। ਕੀ ਅਜਿਹਾ ਕਰਨਾ ਠੀਕ ਹੈ :**

**ਰਘੁਬੰਸਿ ਤਿਲਕੁ ਸੁੰਦਰੁ ਦਸਰਥ ਘਰਿ**
**ਮੁਨਿ ਬੰਛਹਿ ਜਾ ਕੀ ਸਰਣੰ ॥**
**ਸਤਿਗੁਰੁ ਗੁਰੁ ਸੇਵਿ ਅਲਖ ਗਤਿ ਜਾ ਕੀ**
**ਸ੍ਰੀ ਰਾਮਦਾਸੁ ਤਾਰਣ ਤਰਣੰ ॥ ੨ ॥**

*(੧੪੦੧-੧੪੦੨)*

*(ਬਲਰਾਜ ਸਿੰਘ, ਘਨਪੁਰ, ਛੇਹਰਟਾ)*

**ਜਵਾਬ :** ਇਹ ਤੁਕਾਂ ਭੱਟ ਗਯੰਦ ਜੀ ਵਲੋਂ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਉਚਾਰਨ ਕੀਤੇ ਗਏ ਸਵੱਈਏ ਦੀਆਂ ਹਨ।

ਭੱਟ ਵਿਦਵਾਨਾਂ ਦਾ ਗੁਰੂ-ਉਪਮਾ ਦਾ ਆਪਣਾ ਹੀ ਨਿਵੇਕਲਾ ਢੰਗ ਹੈ। ਉਹ ਲੋਕਾਂ (ਖ਼ਾਸ ਕਰ ਬ੍ਰਾਹਮਣਾਂ ਦੇ ਪਿੱਛ-ਲੱਗੂਆਂ) ਨੂੰ ਸਿੱਧੀ ਤਰ੍ਹਾਂ ਦੇਵ-ਪੂਜਾ ਵਲੋਂ ਨਹੀਂ ਹਟਾਂਦੇ, ਸਗੋਂ ਇਹ ਕਹਿੰਦੇ ਹਨ ਕਿ ਸਾਡੇ ਲਈ ਤਾਂ ਸ੍ਰੀ ਰਾਮ ਚੰਦਰ, ਸ੍ਰੀ ਕ੍ਰਿਸ਼ਨ ਜਾਂ ਹੋਰ ਇਤਿਹਾਸਕ/ਮਿਥਿਹਾਸਕ ਹਸਤੀਆਂ ਗੁਰੂ ਨਾਨਕ ਦੇਵ ਜੀ ਅਤੇ ਬਾਕੀ ਗੁਰੂ ਸਾਹਿਬਾਨ ਹੀ ਹਨ; ਭਾਵ ਕਿ ਸਾਡਾ ਪੌਰਾਣਿਕ ਦੇਵੀ-ਦੇਵਤਿਆਂ ਨਾਲ ਕੋਈ ਸੰਬੰਧ ਨਹੀਂ। ਇਹੀ ਤਰੀਕਾ ਗੁਰੂ ਨਾਨਕ ਦੇਵ ਜੀ ਨੇ ਜਪੁ ਜੀ ਸਾਹਿਬ ਦੀ ਪੰਜਵੀਂ ਪਉੜੀ ਵਿਚ ਵਰਤਿਆ ਹੈ, ਜਦੋਂ ਆਪ ਫੁਰਮਾਉਂਦੇ ਹਨ :

**ਗੁਰੁ ਈਸਰੁ, ਗੁਰੁ ਗੋਰਖੁ ਬਰਮਾ**
**ਗੁਰੁ ਪਾਰਬਤੀ ਮਾਈ ॥**

ਇਸਦਾ ਅਰਥ ਹੈ : ਗੁਰੂ ਹੀ (ਸਿੱਖਾਂ ਲਈ) ਈਸ਼ਰ (ਸ਼ਿਵ) ਹੈ, ਗੋਰਖ ਤੇ ਬ੍ਰਹਮਾ ਹੈ ਅਤੇ ਗੁਰੂ ਹੀ ਪਾਰਬਤੀ ਮਾਈ ਹੈ; ਭਾਵ ਕਿ ਸਿੱਖਾਂ ਲਈ ਸ਼ਿਵ, ਗੋਰਖ, ਬਰਮਾ, ਪਾਰਬਤੀ ਆਦਿ ਦੀ ਕੋਈ ਮਹੱਤਤਾ ਨਹੀਂ ਹੈ; ਸਿੱਖਾਂ ਲਈ ਗੁਰੂ ਹੀ ਸਭ ਕੁਝ ਹੈ। ਇਹੀ ਗੱਲ ਭੱਟ ਸਾਹਿਬਾਨ ਨੇ ਸਵੱਈਆਂ ਵਿਚ ਦ੍ਰਿੜ੍ਹ ਕਰਵਾਈ ਹੈ।

ਵਿਚਾਰ ਅਧੀਨ ਸਵੱਈਏ ਵਿਚ ਵੀ ਭੱਟ ਗਯੰਦ ਜੀ ਇਹੀ ਸਪੱਸ਼ਟ ਕਰਦੇ ਹਨ ਕਿ ਅਸਲੀ ਰਾਮ ਚੰਦਰ ਤਾਂ ਸ੍ਰੀ ਗੁਰੂ

ਰਾਮਦਾਸ ਜੀ ਹਨ, ਉਹ ਹੀ ਸੰਸਾਰ-ਸਾਗਰ ਤੋਂ ਪਾਰ ਲੰਘਾ ਸਕਦੇ ਹਨ, ਇਸ ਲਈ ਉਨ੍ਹਾਂ ਦੀ ਹੀ ਸ਼ਰਨ ਵਿਚ ਆ ਕੇ, ਉਨ੍ਹਾਂ ਦੀ ਸੇਵਾ ਕਰਨੀ ਚਾਹੀਦੀ ਹੈ। ਸਵੱਈਏ ਦੇ ਅਰਥ ਇਸ ਪ੍ਰਕਾਰ ਹਨ :

**ਪਦ ਅਰਥ : ਰਘੁਬੰਸਿ**—ਰਘੂਆਂ ਦੀ ਕੁਲ ਵਿਚ। **ਤਿਲਕੁ**—ਸ਼੍ਰੋਮਣੀ। **ਬੰਛਹਿ**—ਲੋਚਦੇ ਹਨ। **ਜਾ ਕੀ**—ਜਿਸ ਦੀ। **ਗਤਿ**—ਆਤਮਿਕ ਅਵਸਥਾ।

**ਅਰਥ :** ਰਘੂ ਦੀ ਕੁਲ ਵਿਚ ਦਸ਼ਰਥ ਦੇ ਘਰ ਵਿਚ ਸ਼੍ਰੋਮਣੀ ਤੇ ਸੁੰਦਰ (ਸ੍ਰੀ ਰਾਮ ਚੰਦਰ) ਮੇਰੀਆਂ ਨਿਗਾਹਾਂ ਵਿਚ ਗੁਰੂ ਰਾਮਦਾਸ ਜੀ ਸਨ, ਜਿਨ੍ਹਾਂ ਦੀ ਸ਼ਰਨ ਆਉਣਾ ਸਾਰੇ ਮੁਨੀ ਲੋਚਦੇ ਹਨ। ਗੁਰੂ ਰਾਮਦਾਸ ਜੀ ਦੀ ਸੇਵਾ ਕਰੋ, ਉਨ੍ਹਾਂ ਦੀ ਸ਼ਰਨ ਪਵੋ ਜਿਨ੍ਹਾਂ ਦੀ ਆਤਮਕ ਅਵਸਥਾ ਬਿਆਨ ਤੋਂ ਬਾਹਰ ਹੈ, ਤੇ ਜੋ (ਸੰਸਾਰ-ਸਾਗਰ ਤੋਂ) ਤਾਰਨ ਲਈ ਜਹਾਜ਼ ਹਨ। ੨।

**ਸਵਾਲ : ਹੇਠ ਲਿਖੀਆਂ ਗੁਰਬਾਣੀ ਤੁਕਾਂ ਦੇ ਅਰਥ ਸਮਝਾਉ।**

**ਮੈ ਬਉਰੀ, ਮੇਰਾ ਰਾਮੁ ਭਤਾਰੁ॥**
**ਰਚਿ ਰਚਿ, ਤਾ ਕਉ ਕਰਉ ਸਿੰਗਾਰੁ॥੧॥**

*(ਜਗਦੀਸ਼ ਸਿੰਘ, ਢੋਟੀਆਂ, ਮੋਗਾ)*

**ਜਵਾਬ :** ਇਹ ਤੁਕਾਂ ਭਗਤ ਨਾਮਦੇਵ ਜੀ ਵਲੋਂ ਉਚਾਰਨ ਕੀਤੇ ਗਏ ਸ਼ਬਦ ਦੇ ਪਹਿਲੇ ਬੰਦ ਦੀਆਂ ਹਨ ਜੋ ਗੁਰੂ ਗ੍ਰੰਥ ਸਾਹਿਬ ਜੀ ਦੇ ਪਵਿੱਤਰ ਪੰਨਾ ੧੧੬੪ ਉੱਤੇ ਸੁਭਾਇਮਾਨ ਹਨ। ਸ਼ਬਦ ਦਾ ਕੇਂਦਰੀ ਭਾਵ ਇਸ ਸ਼ਬਦ ਦੇ ਰਹਾਉ ਵਾਲੇ ਬੰਦ ਵਿਚ ਹੈ ਜਿਸ ਨੂੰ ਸਮਝਣਾ ਜ਼ਰੂਰੀ ਹੈ।

**ਭਲੇ ਨਿੰਦਉ, ਭਲੇ ਨਿੰਦਉ**
**ਭਲੇ ਨਿੰਦਉ ਲੋਗੁ॥**
**ਤਨੁ ਮਨੁ, ਰਾਮ ਪਿਆਰੇ ਜੋਗੁ॥੧॥ਰਹਾਉ॥**

**ਅਰਥ ਹੈ :** ਮੇਰਾ ਮਨ ਅਤੇ ਮੇਰਾ ਤਨ ਮੇਰੇ ਪਿਆਰੇ ਪ੍ਰਭੂ ਜੋਗੇ ਹੀ ਹੋ ਚੁੱਕੇ ਹਨ ਹੁਣ ਮੈਨੂੰ ਭਾਵੇਂ ਸਾਰਾ ਜਹਾਨ ਮਾੜਾ ਆਖੀ ਜਾਵੇ। ਭਾਵ, ਨਾ ਮੇਰੇ ਕੰਨ ਨਿੰਦਾ ਸੁਣਨ ਦੀ ਪਰਵਾਹ ਕਰਦੇ ਹਨ ਅਤੇ ਨਾ ਮੇਰਾ ਮਨ ਨਿੰਦਾ ਸੁਣ ਕੇ ਦੁਖੀ ਹੁੰਦਾ ਹੈ।

ਪਰਮਾਤਮਾ ਦੇ ਨਾਮ ਵਿਚ ਰੰਗੇ ਮਨੁੱਖ ਦੀ ਅਜਿਹੀ ਉੱਚੀ ਆਤਮਿਕ ਅਵਸਥਾ ਪ੍ਰਭੂ ਮਿਲਾਪ ਵਾਲੀ ਹੁੰਦੀ ਹੈ। ਮਨੁੱਖ ਨਾਮ ਦੀ ਰੰਗਣ ਵਿਚ ਇੰਨਾ ਰੰਗਿਆ ਜਾਂਦਾ ਹੈ ਕਿ ਉਸਨੂੰ ਪ੍ਰਭੂ ਦੀ ਵਡਿਆਈ ਤੋਂ ਬਿਨਾਂ ਹੋਰ ਕੁਝ ਸੁਝਦਾ ਹੀ ਨਹੀਂ। ਪ੍ਰਭੂ ਦੇ ਨਾਮ-ਰੰਗ ਵਿਚ ਰੱਤੇ ਮਨੁੱਖ ਨੂੰ ਨਾ ਨਿੰਦਿਆ ਦੀ ਪ੍ਰਵਾਹ ਹੁੰਦੀ ਹੈ ਅਤੇ ਨਾ ਹੀ ਉਸਨੂੰ ਕਿਸੇ ਖੁਸ਼ਾਮਦ ਦੀ ਲੋੜ ਹੁੰਦੀ ਹੈ। ਪ੍ਰਭੂ-ਪਿਆਰ ਵਿਚ ਹਮੇਸ਼ਾ ਮਸਤ ਰਹਿਣ ਦੀ ਹਾਲਤ ਬਣ ਜਾਂਦੀ ਹੈ।

ਸਵਾਲ ਵਿਚਲੀਆਂ ਤੁਕਾਂ ਵਿਚ ਭਗਤ ਨਾਮਦੇਵ ਜੀ ਇਸ ਭਾਵ ਨੂੰ ਹੋਰ ਨਿਖ਼ਾਰ ਕੇ ਸਪੱਸ਼ਟ ਕਰਦੇ ਹਨ ਕਿ ਮੈਂ ਆਪਣੇ ਪ੍ਰਭੂ ਦੀ ਨਾਰ ਬਣ ਚੁਕਿਆ ਹਾਂ। ਪ੍ਰਭੂ ਮੇਰਾ ਖਸਮ ਹੈ ਤੇ ਮੈਂ ਉਸ ਨੂੰ ਪਾਉਣ ਲਈ ਕਮਲੀ ਹੋ ਗਈ ਹਾਂ; ਉਸਨੂੰ ਮਿਲਣ ਲਈ ਮੈਂ ਭਗਤੀ ਤੇ ਭਲੇ ਗੁਣਾਂ ਦੇ ਸੋਹਣੇ-ਸੋਹਣੇ ਸ਼ਿੰਗਾਰ ਕਰ ਰਹੀ ਹਾਂ।

**ਸਵਾਲ : ਹੇਠ ਲਿਖੀਆਂ ਗੁਰਬਾਣੀ ਤੁਕਾਂ ਦੇ ਅਰਥ ਸਮਝਾਉ।**

**ਪੰਚ ਮਨਾਏ ਪੰਚ ਰੁਸਾਏ॥**
**ਪੰਚ ਵਸਾਏ ਪੰਚ ਗਵਾਏ॥ ੧॥**
**ਇਨ੍ ਬਿਧਿ ਨਗਰੁ ਵੁਠਾ ਮੇਰੇ ਭਾਈ॥**
**ਦੁਰਤੁ ਗਇਆ,**
**ਗੁਰਿ ਗਿਆਨੁ ਦ੍ਰਿੜਾਈ॥ ੧॥ ਰਹਾਉ॥**

*(੪੩੦)*

*(ਅਮਰੀਕ ਸਿੰਘ, ਭੁਪਾਲ)*

**ਜਵਾਬ :** ਇਹ ਤੁਕਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਸਾ ਰਾਗ ਵਿਚ ਉਚਾਰੀ ਅਸ਼ਟਪਦੀ ਦੇ ਪਹਿਲੇ ਪਦੇ ਦੀਆਂ ਹਨ। ਇਨ੍ਹਾਂ ਤੁਕਾਂ ਵਿਚ ਸਤਿਗੁਰੂ ਜੀ ਸਮਝਾਉਂਦੇ ਹਨ ਕਿ ਜਿਸ ਸਰੀਰ ਵਿਚੋਂ ਵਿਕਾਰ ਨਿਕਲ ਕੇ, ਉਨ੍ਹਾਂ ਦੀ ਥਾਂ ਆਤਮਿਕ ਗੁਣ ਵੱਸ ਜਾਂਦੇ ਹਨ, ਉਹ ਸਰੀਰ (ਮਨ) ਆਤਮਿਕ ਤੌਰ 'ਤੇ ਪ੍ਰਫੁੱਲਤ ਹੋ ਜਾਂਦਾ ਹੈ। ਅਰਥ ਇਸ ਪ੍ਰਕਾਰ ਹਨ :

(ਹੇ ਭਾਈ! ਜਿਸ ਮਨੁੱਖ ਨੂੰ ਗੁਰੂ ਨੇ ਗਿਆਨ ਦੀ ਦਾਤ ਦਿੱਤੀ, ਉਸ ਮਨੁੱਖ ਨੇ) ਆਪਣੇ ਸਰੀਰ ਰੂਪੀ ਨਗਰ ਵਿਚ ਸਤ, ਸੰਤੋਖ, ਦਇਆ, ਧਰਮ, ਧੀਰਜ—ਇਹ ਪੰਜੇ ਗੁਣ ਪ੍ਰਫੁਲਤ ਕਰ ਲਏ ਤੇ ਇੰਝ ਪੰਜ ਆਤਮਿਕ ਗੁਣ (ਸਤ, ਸੰਤੋਖ ਆਦਿ) ਸਰੀਰ (ਮਨ) ਵਿਚ ਵਸਾ ਲਏ ਤੇ ਕਾਮ ਆਦਿਕ ਪੰਜ ਵਿਕਾਰ ਸਰੀਰ ਵਿਚੋਂ ਕੱਢ ਦਿੱਤੇ। (ਇਸ ਤਰ੍ਹਾਂ) ਜਿਸ ਮਨੁੱਖ ਨੂੰ ਗੁਰੂ ਨੇ ਆਤਮਿਕ ਸੂਝ (ਗਿਆਨ) ਦਿੱਤੀ, ਉਸ ਦੇ ਅੰਦਰੋਂ ਵਿਕਾਰ-ਪਾਪ ਦੂਰ ਹੋ ਗਿਆ ਅਤੇ ਹੇ ਮੇਰੇ ਵੀਰ! ਇਸ ਤਰ੍ਹਾਂ ਉਸ ਮਨੁੱਖ ਦਾ ਸਰੀਰ ਰੂਪੀ ਨਗਰ ਵੱਸ ਪਿਆ।

**ਸਵਾਲ : ਅੰਮ੍ਰਿਤਸਰ ਦੇ ਇਕ ਪ੍ਰਸਿੱਧ ਪ੍ਰਕਾਸ਼ਕ ਵਲੋਂ ਛਾਪੀ ਗਈ ਪੁਸਤਕ 'ਜੀਵਨ ਬਿਰਤਾਂਤ ਦਸ ਪਾਤਸ਼ਾਹੀਆਂ' ਅਰਥਾਤ 'ਸ੍ਰੀ ਗੁਰਪ੍ਰਤਾਪ ਸੂਰਜ' ਵਿਚ ਲਿਖਿਆ ਹੋਇਆ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਸੀ ਕਿ 'ਸੁਨਿਆਰਾ ਸਿੱਖ ਨਹੀਂ ਤੇ ਰਿਉੜੀ ਪ੍ਰਸ਼ਾਦਿ ਨਹੀਂ।' ਕੀ ਗੁਰੂ ਜੀ ਇਸ ਤਰ੍ਹਾਂ ਆਖ ਸਕਦੇ ਸਨ?**

*(ਰੁਪਿੰਦਰ ਸਿੰਘ, ਅੰਮ੍ਰਿਤਸਰ)*

**ਜਵਾਬ :** ਗੁਰੂ ਗੋਬਿੰਦ ਸਿੰਘ ਜੀ ਦੇ ਮੂੰਹੋਂ ਕਢਵਾਈ ਗਈ ਉਪ੍ਰੋਕਤ ਗੱਲ ਬਿਲਕੁਲ ਗ਼ਲਤ ਹੈ। ਦੁੱਖ ਦੀ ਗੱਲ ਹੈ ਕਿ ਸਾਡੇ ਪ੍ਰਾਚੀਨ ਇਤਿਹਾਸਕ ਗ੍ਰੰਥਾਂ ਵਿਚ ਅਨੇਕਾਂ ਗੱਲਾਂ ਮਨੋਕਲਪਿਤ ਅਤੇ ਬ੍ਰਾਹਮਣਵਾਦ ਦੇ ਪ੍ਰਭਾਵ ਹੇਠ ਲਿਖੀਆਂ ਗਈਆਂ ਹਨ।

ਯਾਦ ਰੱਖਣਾ ਚਾਹੀਦਾ ਹੈ ਕਿ ਸਿੱਖ ਵਿਚਾਰਧਾਰਾ ਦਾ ਆਧਾਰ ਗੁਰਬਾਣੀ ਹੈ। ਗੁਰਬਾਣੀ ਦੇ ਉਲਟ ਇਤਿਹਾਸਕ ਪੁਸਤਕਾਂ ਵਿਚ (ਖਾਸ ਕਰਕੇ ਗੁਰ-ਇਤਿਹਾਸ ਦੀਆਂ ਪੁਸਤਕਾਂ ਵਿਚ) ਜੋ ਕੁਝ ਲਿਖਿਆ ਗਿਆ ਹੈ, ਉਹ ਝੂਠ ਹੈ ਤੇ ਨਾ ਮੰਨਣਯੋਗ ਹੈ) ਗੁਰੂ ਗੋਬਿੰਦ ਸਿੰਘ ਜੀ ਤਾਂ ਆਪਣੀ ਬਾਣੀ ਵਿਚ ਫੁਰਮਾਉਂਦੇ ਹਨ ਕਿ—'**ਮਾਨਸ ਕੀ ਜਾਤਿ ਸਬੈ ਏਕੈ ਪਹਿਚਾਨਬੋ**', ਫਿਰ ਉਹ ਆਪਣੇ ਹੀ ਸਿੱਖਾਂ ਬਾਰੇ ਇਸ ਤਰ੍ਹਾਂ ਦੇ ਬਚਨ ਕਿਵੇਂ ਉਚਾਰ ਸਕਦੇ ਸਨ?

ਦਸਮੇਸ਼ ਜੀ ਨੇ ਤਾਂ ਆਪਣੀ ਬਾਣੀ ਵਿਚ ਸਪੱਸ਼ਟ ਕੀਤਾ ਹੈ ਕਿ ਸਾਰੇ ਮਨੁੱਖ

ਪੰਜਾਂ ਤੱਤਾਂ ਦੇ ਹੀ ਬਣੇ ਹੋਏ ਹਨ; ਸਭ ਦੇ ਨੱਕ, ਕੰਨ, ਸਰੀਰਕ ਅੰਗ ਇਕੋ ਜਿਹੇ ਹੀ ਹਨ, ਸਭ ਨੂੰ ਪੈਦਾ ਕਰਨ ਵਾਲਾ ਵੀ ਇਕੋ ਅਕਾਲ ਪੁਰਖ ਹੈ। ਇਸ ਲਈ ਮਨੁੱਖ-ਮਨੁੱਖ ਵਿਚ ਭੇਦ-ਭਾਵ ਨਹੀਂ ਕੀਤਾ ਜਾ ਸਕਦਾ। ਆਪ ਦਾ ਫ਼ੁਰਮਾਨ ਹੈ :

**ਏਕੈ ਨੈਨ, ਏਕੈ ਕਾਨ,**
**ਏਕੈ ਦੇਹ, ਏਕੈ ਬਾਨ,**
**ਖ਼ਾਕ ਬਾਦ ਆਤਸ਼ ਔ**
**ਆਬ ਕੋ ਰਲਾਉ ਹੈ॥**
**ਅਲਹ ਅਭੇਖ ਸੋਈ,**
**ਪੁਰਾਨ ਔ ਕੁਰਾਨ ਓਈ,**
**ਏਕ ਹੀ ਸਰੂਪ ਸਬੈ, ਏਕ ਹੀ ਬਨਾਉ ਹੈ॥**

**ਪਦ ਅਰਥ :** **ਦੇਹ**—ਸਰੀਰ। **ਬਾਨ**—ਆਦਤ। **ਖ਼ਾਕ**—ਮਿੱਟੀ। **ਬਾਦ**—ਹਵਾ। **ਆਤਸ਼**—ਅੱਗ। **ਆਬ**—ਪਾਣੀ। **ਅਭੇਖ**—ਜਿਸ ਦਾ ਕੋਈ ਵਿਸ਼ੇਸ਼ ਭੇਖ (ਪਹਿਰਾਵਾ) ਨਹੀਂ, ਪਰਮਾਤਮਾ। **ਬਨਾਉ**—ਬਣਾਵਟ।

ਗੁਰੂ ਜੀ ਨੇ ਅੰਮ੍ਰਿਤ ਛਕਾਉਣ ਸਮੇਂ ਸਭ ਕਥਿਤ ਉੱਚੀਆਂ-ਨੀਵੀਆਂ ਜਾਤਾਂ ਨੂੰ ਇਕੋ ਹੀ ਬਾਟੇ ਵਿਚ ਅੰਮ੍ਰਿਤ ਛਕਾਇਆ ਸੀ। ਉਸ ਸਮੇਂ ਤੋਂ, ਸਭ ਅੰਮ੍ਰਿਤ ਛਕਣ ਵਾਲੇ ਇਕੋ ਹੀ ਬਾਟੇ ਵਿਚੋਂ ਕੜਾਹ ਪ੍ਰਸ਼ਾਦ ਵੀ ਛਕਦੇ ਹਨ। ਬਾਕੀ ਬਚੇ ਅੰਮ੍ਰਿਤ ਨੂੰ ਇਕੋ ਹੀ ਬਾਟੇ ਵਿਚੋਂ ਰਲ ਕੇ ਛਕਦੇ ਹਨ। ਇਸ ਸਭ ਦਾ ਉਦੇਸ਼ ਜਾਤ-ਪਾਤ ਅਤੇ ਊਚ-ਨੀਚ ਨੂੰ ਜੜ੍ਹੋਂ ਪੁੱਟਣਾ ਹੁੰਦਾ ਹੈ। ਏਕਤਾ ਦੇ ਸੂਤਰ ਵਿਚ ਪ੍ਰੋਣ ਵਾਲੇ ਐਸੇ ਸਤਿਗੁਰੂ ਬਾਰੇ ਇਹ ਲਿਖਣਾ ਕਿ ਉਨ੍ਹਾਂ ਨੇ ਕਿਹਾ ਸੀ—'ਸੁਨਿਆਰਾ ਸਿੱਖ ਨਹੀਂ, ਰੇੜੀ (ਰਿਉੜੀ) ਪ੍ਰਸ਼ਾਦ ਨਹੀਂ' ਗੁਰੂ ਨਿੰਦਿਆ ਕਰਨ ਵਾਲਾ ਪਾਪ ਹੈ।

**ਸਵਾਲ : ਸਾਡੇ ਗੁਆਂਢ ਵਿਚ ਹਰ ਰੋਜ਼ ਕੇਵਲ ਜਪੁ ਜੀ ਸਾਹਿਬ ਦਾ ਪਾਠ ਪੰਜ ਵਾਰੀ ਕੀਤਾ ਜਾਂਦਾ ਹੈ ਤੇ ਨਾਲ ਹੀ ਲੱਕੜ, ਕੋਇਲਾ ਤੇ ਦੇਸੀ ਘਿਉ ਬਾਲ ਕੇ ਹਵਨ ਸਮੱਗਰੀ ਪਾਂਦੇ ਹਨ ਤੇ ਕੋਲ ਪਾਣੀ ਦਾ ਕਟੋਰਾ ਰਖਦੇ ਹਨ। ਪਾਠ ਕਰਨ ਤੋਂ ਬਾਅਦ ਵਾਰ-ਵਾਰ ਜਲ ਦਾ ਛੱਟਾ ਮਾਰਦੇ ਹਨ। ਕੀ ਇਹ ਕੰਮ ਗੁਰਮਤਿ ਅਨੁਸਾਰ ਠੀਕ ਹੈ ?**

*—ਸ: ਪਰਮਜੀਤ ਸਿੰਘ, ਦਿੱਲੀ*

**ਜਵਾਬ :** ਜੋ ਕੁਝ ਆਪ ਨੇ ਲਿਖਿਆ ਹੈ ਇਹ ਬ੍ਰਾਹਮਣੀ ਮੱਤ ਦੇ ਯੱਗ ਅਤੇ ਹੋਮ ਦੀ ਨਕਲ ਹੈ। ਬ੍ਰਾਹਮਣੀ ਮੱਤ ਵਿਚ ਯੱਗ ਅਤੇ ਹੋਮ ਦੁਆਰਾ ਕਾਰਜਾਂ ਦੀ ਸਿੱਧੀ ਹੋਣੀ ਮੰਨੀ ਗਈ ਹੈ। ਪਰ ਸਿੱਖ ਧਰਮ ਵਿਚ ਯੱਗ ਤੇ ਹੋਮ ਲਈ ਕੋਈ ਥਾਂ ਨਹੀਂ। ਗੁਰੂ ਅਰਜਨ ਸਾਹਿਬ ਦਾ ਫ਼ੁਰਮਾਣ ਹੈ :

**ਹੋਮ ਜਗ ਤੀਰਥ ਕੀਏ**
**ਬਿਚਿ ਹਉਮੈ ਬਧੇ ਬਿਕਾਰ॥**
**ਨਰਕੁ ਸੁਰਗੁ ਦੁਇ ਭੁੰਚਨਾ**
**ਹੋਇ ਬਹੁਰਿ ਬਹੁਰਿ ਅਵਤਾਰ॥** *(੨੧੪)*

ਯੱਗ ਹੋਮ ਦੁਆਰਾ ਮੁਕਤੀ ਨਹੀਂ ਮਿਲਦੀ। ਮੁਕਤੀ ਭਾਵ ਵਿਚਾਰਾਂ ਤੋਂ ਖਲਾਸੀ ਪ੍ਰਭੂ ਦਾ ਜੱਸ ਕਰਨ ਨਾਲ ਹੀ ਹੁੰਦੀ ਹੈ।

**ਨਾਨਕ ਕਹੈ ਸੁਨਿ ਰੇ ਮਨਾ**
**ਕਰਿ ਕੀਰਤਨੁ ਹੋਇ ਉਧਾਰੁ॥** *(੨੧੪)*

ਭਾਈ ਗੁਰਦਾਸ ਜੀ ਦਾ ਫ਼ੁਰਮਾਨ ਹੈ :

— **ਲਖ ਜਪ ਤਪ ਲਖ ਸੰਜਮਾ**
**ਹੋਮ ਜਗ ਲਖ ਵਰਤ ਰਖੰਦੇ।**
**ਗੁਰਸਿਖੀ ਖਲ ਤਿਲ ਨ ਲਹੰਦੇ॥**

— **ਜਤ ਸਤ ਸੰਜਮ ਹੋਮ ਜਗ,**
**ਜਪ ਤਪ ਦਾਨ ਪੁੰਨ ਬਹੁਤੇਰੇ॥**
**ਸਾਧ ਸੰਗਤਿ ਗੁਰ ਸ਼ਬਦ ਬਿਨ,**
**ਥਾਂਉ ਨ ਪਾਇਨ ਭਲੇ ਭਲੇਰੇ॥**

ਸੋ ਤੁਸੀਂ ਆਪਣੇ ਗੁਆਂਢੀਆਂ ਨੂੰ ਸਮਝਾਉ ਕਿ ਗੁਰਮਤਿ ਮਰਯਾਦਾ ਅਨੁਸਾਰ ਅੰਮ੍ਰਿਤ ਵੇਲੇ ਉਠ ਕੇ ਨਿਤਨੇਮ ਦੀਆਂ ਬਾਣੀਆਂ ਦਾ ਪਾਠ ਕਰਿਆ ਕਰਨ ਤੇ ਉਪਰੋਕਤ ਗੁਰਬਾਣੀ ਪ੍ਰਮਾਣਾਂ ਤੋਂ ਸੇਧ ਲੈ ਕੇ ਹੋਮ ਯੱਗ ਦੀ ਨਕਲ ਵਾਲੀ ਮਨਮਤ ਨੂੰ ਤਿਆਗ ਦੇਣ।

**ਸਵਾਲ : ਨਿਤਨੇਮ ਦਾ ਪਾਠ ਗੁਟਕੇ ਤੋਂ ਵੇਖ ਕੇ ਕਰਨਾ ਚਾਹੀਦਾ ਹੈ ਜਾਂ ਮੂੰਹ ਜ਼ਬਾਨੀ ? ਪਾਠ ਤੁਰਦੇ ਫਿਰਦੇ ਕਰਨਾ ਚਾਹੀਦਾ ਹੈ ਜਾਂ ਬੈਠ ਕੇ ?**

*—ਸ: ਸਾਧੂ ਸਿੰਘ ਘੁੰਗਰਾਣਾ*

**ਜਵਾਬ :** ਅਰੰਭ ਵਿਚ ਗੁਟਕੇ ਤੋਂ ਵੇਖ ਕੇ ਪਾਠ ਕਰਨ ਨਾਲ ਪਾਠ ਦੀ ਸ਼ੁੱਧਤਾ ਵਧਦੀ ਹੈ। ਪਾਠ ਕਰਨ ਵਿਚ ਗ਼ਲਤੀਆਂ ਘੱਟ ਹੁੰਦੀਆਂ ਹਨ। ਜਦੋਂ ਪਾਠ ਯਾਦ ਹੋ ਜਾਵੇ ਤਾਂ ਮੂੰਹ ਜ਼ਬਾਨੀ ਕਰਨ ਵਿਚ ਕੋਈ ਹਰਜ ਵਾਲੀ ਗੱਲ ਨਹੀਂ। ਬਾਣੀ ਵੱਧ ਤੋਂ ਵੱਧ ਕੰਠ ਕਰਨਾ ਹਰ ਸਿੱਖ ਦਾ ਮਨੋਰਥ ਹੋਣਾ ਚਾਹੀਦਾ ਹੈ। ਗੁਰਬਾਣੀ ਦਾ ਪਾਠ ਇਕਾਗਰ ਮਨ ਨਾਲ ਕਰਨਾ ਚਾਹੀਦਾ ਹੈ। ਮਨ ਦੀ ਇਕਾਗਰਤਾ ਲਈ ਐਸਾ ਸਥਾਨ ਜ਼ਰੂਰੀ ਹੈ ਜਿੱਥੇ ਰੌਲਾ ਗੌਲਾ ਤੇ ਸ਼ੋਰ ਸ਼ਰਾਬਾ ਨਾ ਹੋਵੇ। ਵਧੇਰੇ ਕਰਕੇ ਬੈਠ ਕੇ ਇਕਾਂਤ ਥਾਂ ਤੇ ਪਾਠ ਕਰਨ ਨਾਲ ਮਨ ਵਧੇਰੇ ਇਕਾਗਰ ਹੁੰਦਾ ਹੈ। ਪਰ ਜੇਕਰ ਕਿਸੇ ਦਾ ਮਨ ਇਕਾਗਰ, ਤੁਰ ਫਿਰ ਕੇ ਪਾਠ ਕਰਨ ਵਿਚ ਹੁੰਦਾ ਹੋਵੇ ਤਾਂ ਇਸ ਵਿਚ ਹਰਜ ਵਾਲੀ ਗੱਲ ਨਹੀਂ। ਮਨੋਰਥ ਤਾਂ ਬਾਣੀ ਦੇ ਪਾਠ ਵਿਚ ਸੁਰਤ ਨੂੰ ਜੋੜਨ ਤੇ ਉਸ ਵਿਚਲੇ ਗੁਰ ਹੁਕਮਾਂ ਨੂੰ ਜੀਵਨ ਵਿਚ ਕਮਾਉਣ ਤੋਂ ਹੈ।

**ਸਵਾਲ : ਕੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਾਵਨ ਬੀੜ ਨੂੰ ਮੰਦਰ ਵਿਚ ਲਿਜਾ ਕੇ ਕੀਰਤਨ ਕਰਵਾਉਣਾ ਠੀਕ ਹੈ ਜਾਂ ਗਲਤ ?**

*—ਸ: ਭੁਪਿੰਦਰਜੀਤ ਸਿੰਘ, ਮੁੰਬਈ*

**ਜਵਾਬ :** ਸਿੱਖ ਧਰਮ ਦੇ ਸਿਧਾਂਤਾਂ ਤੇ ਹਿੰਦੂ ਮਤ ਦੀ ਵਿਚਾਰਧਾਰਾ ਵਿਚ ਬਹੁਤ ਅੰਤਰ ਹੈ। ਸਿੱਖ ਧਰਮ ਸ਼ਬਦ ਦੀ ਪੂਜਾ ਦ੍ਰਿੜ ਕਰਵਾਉਂਦਾ ਹੈ ਪਰ ਹਿੰਦੂ ਧਰਮ ਮੂਰਤੀ ਪੂਜਾ ਵਿਚ ਵਿਸ਼ਵਾਸ ਰਖਦਾ ਹੈ। ਸੋ ਜੇਕਰ ਉਸ ਬਾਣੀ ਦਾ ਜਿਸ ਵਿਚ ਮੂਰਤੀ ਪੂਜਾ ਦਾ ਵਿਰੋਧ ਕੀਤਾ ਗਿਆ ਹੋਵੇ, ਦਾ ਪ੍ਰਕਾਸ਼ ਤੇ ਕੀਰਤਨ ਮੂਰਤੀ ਪੂਜਾ ਵਾਲੇ ਸਥਾਨ ਤੇ ਕੀਤਾ ਜਾਵੇ ਤਾਂ ਇਹ ਹਾਸੋ-ਹੀਣੀ ਗੱਲ ਹੀ ਸਮਝੀ ਜਾਵੇਗੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਤੇ ਗੁਰਬਾਣੀ ਦਾ ਕੀਰਤਨ ਕੇਵਲ ਗੁਰਦੁਆਰੇ ਵਿਚ ਜਾਂ ਸਿੱਖੀ ਸਿਧਾਂਤਾਂ ਨੂੰ ਮੰਨਣ ਵਾਲੇ ਚੌਗਿਰਦੇ ਵਿਚ ਹੀ ਕੀਤਾ ਜਾਣਾ ਸ਼ੋਭਦਾ ਹੈ।

# ਪਾਠਕ ਲਿਖਦੇ ਹਨ

## ਸਿੱਖੀ ਸਰੂਪ ਵਿਚ ਦੇਵੀ-ਪੂਜਕ ਗਾਇਕ

ਪਿਛਲੇ ਕੁਝ ਸਮੇਂ ਤੋਂ ਇਕ ਦੇਵੀ-ਪੂਜਕ ਗਾਇਕ ਜੋ ਕਿ ਦੇਵੀ-ਦੇਵਤਿਆਂ ਦੀ ਉਸਤਤ ਵਿਚ ਗੀਤ ਅਤੇ ਭੇਟਾ ਗਾਉਂਦਾ ਹੈ, ਕਾਫੀ ਪ੍ਰਸਿੱਧ ਹੋਇਆ ਹੈ ਪਰ ਅਫ਼ਸੋਸ ਦੀ ਗੱਲ ਹੈ ਕਿ ਉਹ ਸਿੱਖੀ ਸਰੂਪ ਵਿਚ ਹੈ। ਸਾਨੂੰ ਇਸ ਗੱਲ ਵਿਚ ਕੋਈ ਇਤਰਾਜ਼ ਨਹੀਂ ਕਿ ਉਹ ਦੇਵੀ-ਪੂਜਕ ਹੈ ਪਰ ਇਸ ਗੱਲ ਦਾ ਮਲਾਲ ਹੈ ਕਿ ਸਿੱਖੀ ਸਰੂਪ ਵਿਚ ਹੁੰਦਿਆਂ ਉਹ ਦੇਵੀ ਪੂਜਕ ਹੈ ਜਦਕਿ ਸਿੱਖ ਤਾਂ ਇਕ ਅਕਾਲ ਪੁਰਖ ਦਾ ਪੁਜਾਰੀ ਹੈ ਅਤੇ ਕਿਸੇ ਦੇਵੀ-ਦੇਵਤੇ ਵਿਚ ਆਸਥਾ ਨਹੀਂ ਰੱਖਦਾ।

ਚਿੰਤਾਜਨਕ ਗੱਲ ਇਹ ਹੈ ਕਿ ਉਸ ਨੂੰ ਗਾਉਂਦਿਆਂ ਦੇਖ ਕੇ ਭੋਲੇ-ਭਾਲੇ ਸਿੱਖ ਜੋ ਗੁਰਮਤਿ ਤੋਂ ਪੂਰੀ ਤਰ੍ਹਾਂ ਵਾਕਫ਼ ਨਹੀਂ ਹੁੰਦੇ, ਗੁੰਮਰਾਹ ਹੁੰਦੇ ਹਨ। ਉਹ ਇਕੱਲਾ ਹੀ ਨਹੀਂ ਬਲਕਿ ਹੋਰ ਵੀ ਅਨੇਕਾਂ ਸਿੱਖੀ ਸਰੂਪ ਵਿਚ ਦੇਵੀ ਭਗਤ ਹਨ ਜੋ ਕਿ ਜਾਣੇ-ਅਨਜਾਣੇ ਅਜਿਹੇ ਕਰਮ ਕਰਦੇ ਹਨ ਜਿਸ ਨਾਲ ਸਿੱਖ ਧਰਮ ਦੇ ਨਿਆਰੇਪਨ ਦੀ ਸਾਖ ਨੂੰ ਠੇਸ ਪਹੁੰਚਦੀ ਹੈ। ਸਾਨੂੰ ਅਜਿਹੇ ਭੁੱਲੜ ਵੀਰਾਂ ਨੂੰ ਸਮਝਾਉਣ ਅਤੇ ਉਨ੍ਹਾਂ ਤੋਂ ਗੁੰਮਰਾਹ ਹੋ ਰਹੇ ਸਿੱਖਾਂ ਨੂੰ ਸਾਵਧਾਨ ਅਤੇ ਪ੍ਰਭਾਵ ਮੁਕਤ ਕਰਨ ਦੀ ਲੋੜ ਹੈ ਤਾਂ ਜੋ ਸਿੱਖ ਪੰਥ ਦੇ ਨਿਆਰੇਪਣ ਨੂੰ ਕਾਇਮ ਰੱਖਿਆ ਜਾ ਸਕੇ।

*—ਸੁਰਜੀਤ ਸਿੰਘ, ਗੋਪੀਪੁਰ (ਕਪੂਰਥਲਾ)*

## SIKH REGIMENT?

The President of India,
Rashtarpati Bhawan,
New Delhi.

Hon'ble His Excellency,

May I invite your kind attention towards the photograph of so-called "Sikh Regiment" in The Sunday Tribune dated 16-1-05 which has pained and hurt me the most. The soldiers depicted are not worthy of the code & uniform they wear. It is unethical on their part when they do not follow the Sikh Traditions but atone their uniform only as if sheep in disguise of Lions.

In your capacity as Supreme Commander I would appeal your conscious to kindly ponder whether a soldier who is not worthy, true and faithful to his religion can he be honest and faithful to his Commander of Country.

Perhaps, it is intentional under deep-rooted conspiracy that in the name of integration the true Character of the Regiment have been reduced to a farce. This position need to be corrected in the larger National interest.

Would you please look into for remedial measures and enforce strict discipline as per their respective religious code for all the Paramilitary, Police and Armed Forces in uniform.

With Profound regards.

Your Sincerely,
(GURBAKSH SINGH)
Joint Manager FCI (Retd.)
Kothi No. 33, Phase-III B-I
S.A.S. Nagar (Mohali),
Distt.-Ropar (Pb.)

## ਜਥੇਬੰਦ ਹੋ ਕੇ ਵਿਰੋਧੀਆਂ ਦੇ ਹਮਲਿਆਂ ਨੂੰ ਰੋਕੋ !

ਪਿਛਲੇ ਕਾਫ਼ੀ ਸਮੇਂ ਤੋਂ ਸਿੱਖੀ ਵਿਰੋਧੀਆਂ ਵਲੋਂ ਕੌਮ 'ਤੇ ਸਿੱਧੇ ਅਤੇ ਅਸਿੱਧੇ ਹਮਲੇ ਹੋ ਰਹੇ ਹਨ ਜਿਵੇਂ ਕਿ ਦੇਹਧਾਰੀ ਗੁਰੂਆਂ ਦਾ ਨਿੱਤ ਨਵੇਂ ਰੂਪ ਵਿਚ ਸਾਹਮਣੇ ਆਉਣਾ, ਇਨ੍ਹਾਂ ਦੁਆਰਾ ਸੰਗਤਾਂ ਨੂੰ ਸ਼ਬਦ-ਗੁਰੂ ਨਾਲੋਂ ਤੋੜਨਾ, ਸਿੱਖ ਇਤਿਹਾਸ ਨਾਲ ਛੇੜਛਾੜ, ਸਕੂਲਾਂ-ਕਾਲਜਾਂ ਦੀਆਂ ਪੁਸਤਕਾਂ ਵਿਚ ਤੱਥਾਂ ਨੂੰ ਅਧੂਰੇ ਰੂਪ ਵਿਚ ਜਾਂ ਤੋੜ-ਮਰੋੜ ਕੇ ਪੇਸ਼ ਕਰਨਾ ਸ਼ਾਮਿਲ ਹੈ। ਇਸ ਤਰ੍ਹਾਂ ਗੁਰਬਾਣੀ ਅਤੇ ਗੁਰ-ਇਤਿਹਾਸ ਨਾਲੋਂ ਤੋੜਨ ਦੀਆਂ ਕੋਸ਼ੀਆਂ ਚਾਲਾਂ ਤੋਂ ਇਲਾਵਾ ਪਿਛਲੇ ਕਾਫੀ ਸਮੇਂ ਤੋਂ ਟੀ. ਵੀ., ਫ਼ਿਲਮਾਂ ਵਿਚ ਸਿੱਖ ਰੂਪ ਦੇ ਪਾਤਰਾਂ ਕੋਲੋਂ ਘ੍ਰਿਣਤ ਰੋਲ ਵਿਖਾਏ ਜਾਣ ਦੇ ਨਾਲ ਸਿੱਖਾਂ ਨੂੰ ਬੇਜ਼ੁਬਾਨੇ, ਸ਼ਰਾਬੀ, ਨਸ਼ੱਈ ਆਦਿ ਕਈ ਔਗੁਣਾਂ ਵਾਲੇ ਦਿਖਾਇਆ ਜਾ ਰਿਹਾ ਹੈ। ਇਥੋਂ ਤੱਕ ਕਿ ਸਿੱਖ ਬੀਬੀਆਂ ਨੂੰ ਵੀ ਚਰਿੱਤਰਹੀਣ, ਫੈਸ਼ਨੇਬਲ ਦਿਖਾਇਆ ਜਾਂਦਾ ਹੈ। ਇਸ ਤਰ੍ਹਾਂ ਸਿੱਖੀ ਸਰੂਪ ਤੇ ਵੀ ਸਿੱਧੇ ਹਮਲੇ ਹੋ ਰਹੇ ਹਨ। ਸਿੱਖ ਨੂੰ ਸਨਮਾਨਜਨਕ ਰੋਲ ਵਿਚ ਪੇਸ਼ ਕਰਨਾ ਤਾਂ ਜਿਵੇਂ ਮੀਡੀਏ ਨੇ ਭੁਲਾ ਹੀ ਦਿੱਤਾ ਹੈ। ਆਪਣੀ ਹੀ ਫੋਕੀ ਸ਼ੋਹਰਤ ਖੱਟਣ ਦੇ ਚਾਹਵਾਨ ਅਖੌਤੀ ਕਲਾਕਾਰ ਪੰਜਾਬੀ ਗਾਣਿਆਂ ਆਦਿ ਵਿਚ ਅਧ-ਨੰਗੀਆਂ ਲੜਕੀਆਂ ਦਾ ਨਾਚ ਵਿਖਾ ਕੇ ਸਭਿਆਚਾਰ ਨੂੰ ਵਿਗਾੜਨ ਵਿਚ ਹੋਰ ਵੀ ਹਿੱਸਾ ਪਾ ਰਹੇ ਹਨ। ਜਿਸ ਕਰਕੇ ਸਿੱਖ ਬੱਚੇ ਸਿੱਖੀ ਸਰੂਪ ਤੋਂ ਬਾਗੀ ਹੋ ਰਹੇ ਹਨ। ਸਿੱਖ ਹਿਰਦੇ ਬੜੇ ਚਿਰਾਂ ਤੋਂ ਦੁਖੀ ਹਨ। ਸਭ ਮਸਲੇ ਹੱਲ ਹੋਣ ਦੀ ਥਾਂ ਤੇ ਹੋਰ ਵਿਗੜ ਰਹੇ ਹਨ। ਕਿਤਿਉਂ ਵੀ ਆਸ ਦੀ ਕਿਰਨ ਦਿਖਾਈ ਨਹੀਂ ਦੇ ਰਹੀ। ਗੁਰਮੁਖ ਵੀਰ ਕਾਫ਼ੀ ਸਮੇਂ ਤੋਂ ਪੰਥਕ ਅਦਾਰਿਆਂ, ਪਰਚਿਆਂ ਨੂੰ ਲਿਖ-ਲਿਖ ਕੇ ਕਿਸੇ ਹੱਲ

ਲਈ ਪੁਕਾਰ ਰਹੇ ਹਨ। ਸਿੱਖ ਪੰਥ ਦੀਆਂ ਧਾਰਮਿਕ ਜਥੇਬੰਦੀਆਂ ਨੂੰ ਮਿਲਵੇਂ ਤੌਰ ਤੇ ਅਸਰਦਾਇਕ ਢੰਗ ਨਾਲ ਯਤਨ ਕਰਨੇ ਚਾਹੀਦੇ ਹਨ। ਪੰਥ ਦੇ ਸੂਝਵਾਨ ਵਿਦਵਾਨਾਂ, ਵਕੀਲਾਂ ਦੀਆਂ ਵੱਖ-ਵੱਖ ਕਮੇਟੀਆਂ ਬਣਾਈਆਂ ਜਾਣੀਆਂ ਚਾਹੀਦੀਆਂ ਹਨ। ਵਿਦਵਾਨ ਵੀਰ ਹਰ ਮਸਲੇ ਤੇ ਭੋਲੀ-ਭਾਲੀ ਸੰਗਤ ਨੂੰ ਤੋੜ ਰਹੇ ਗੁਰੂ ਡੰਮ੍ਹ ਦੀਆਂ ਕਾਰਵਾਈਆਂ ਰੋਕਣ ਲਈ ਉਪਰਾਲੇ ਕਰਦੇ ਰਹਿਣ, ਇਤਿਹਾਸ ਨਾਲ ਛੇੜ-ਛਾੜ ਕਰਨ ਵਾਲਿਆਂ ਖ਼ਿਲਾਫ਼ ਸਰਗਰਮ ਰਹਿਣ, ਲੋੜ ਅਨੁਸਾਰ ਕਾਨੂੰਨੀ ਤੇ ਹਰ ਤਰ੍ਹਾਂ ਦੀ ਕਾਰਵਾਈ ਤੁਰੰਤ ਕੀਤੀ ਜਾਵੇ। ਇਨ੍ਹਾਂ ਪੰਥ-ਵਿਰੋਧੀਆਂ ਦੀਆਂ ਕਾਰਵਾਈਆਂ ਨੂੰ ਸੰਗਤਾਂ ਵਿਚ ਜ਼ੋਰਦਾਰ ਢੰਗ ਨਾਲ ਨੰਗਿਆਂ ਕੀਤਾ ਜਾਵੇ।

ਵਕੀਲ ਸੱਜਣ ਮੀਡੀਏ ਵਲੋਂ ਸਿੱਖਾਂ ਦੇ ਘਟੀਆ ਰੋਲ ਵਿਖਾਉਣ ਵਾਲਿਆਂ ਖ਼ਿਲਾਫ਼ ਤੁਰੰਤ ਕਾਰਵਾਈ ਕਰਦੇ ਰਹਿਣ ਜਾਂ ਫਿਰ ਕੋਈ ਯੋਜਨਾਬੱਧ ਕਾਰਵਾਈ ਕਰ ਕੇ ਕਿਸੇ ਉੱਚ ਅਦਾਲਤ ਤੋਂ ਅਜਿਹੀਆਂ ਕਾਰਵਾਈਆਂ ਤੇ ਹਮੇਸ਼ਾ ਲਈ ਰੋਕ ਲਾਈ ਜਾਵੇ ਤਾਂ ਕਿ ਜੇ ਸਿੱਖ ਕਿਰਦਾਰ ਕੋਈ ਮੀਡੀਏ ਤੇ ਪੇਸ਼ ਕਰਨਾ ਚਾਹੁੰਦਾ ਹੈ ਤਾਂ ਸਨਮਾਨਜਨਕ ਸਹੀ ਰੂਪ ਵਿਚ ਕੀਤਾ ਜਾਵੇ।

**ਇਸ ਮੌਕੇ ਤੇ ਸ਼੍ਰੋਮਣੀ ਕਮੇਟੀ ਦੀ ਵਿਸ਼ੇਸ਼ ਜ਼ਿੰਮੇਵਾਰੀ ਹੈ ਕਿ ਸਮੇਂ ਅਨੁਸਾਰ ਪੰਥ ਦੀ ਭਲਾਈ ਲਈ ਉਪਰਾਲੇ ਕਰੇ।** ਅੰਤਰ-ਰਾਸ਼ਟਰੀ ਪੱਧਰ ਤੇ ਕੋਈ ਯੋਜਨਾਬੱਧ ਕਾਰਵਾਈ ਕਰਕੇ ਸਿੱਖਾਂ ਲਈ ਪੈਦਾ ਹੁੰਦੇ ਨਿੱਤ ਨਵੇਂ ਮਸਲੇ ਜਿਵੇਂ ਪਗੜੀ ਦਾ, ਕ੍ਰਿਪਾਨ ਦਾ ਆਦਿ ਦੇ ਸੁਚਾਰੂ ਹੱਲ ਲਈ ਕੋਈ ਅਸਰਦਾਰ ਕਦਮ ਉਠਾਏ ਜਾਣ।

ਜਦ ਕੋਈ ਪ੍ਰਾਈਵੇਟ ਟੀ. ਵੀ. ਚੈਨਲ ਨਹੀਂ ਸੀ ਤਾਂ ਕੌਮ ਦੀ ਇਹ ਵਿਸ਼ੇਸ਼ ਮੰਗ ਸੀ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਆਪਣਾ ਟੀ. ਵੀ. ਚੈਨਲ ਹੋਣਾ ਚਾਹੀਦਾ ਹੈ। ਉਸ ਸਮੇਂ ਇਹ ਨਹੀਂ ਹੋ ਸਕਿਆ ਤਾਂ ਹੁਣ ਇੰਨੇ ਸਮੇਂ ਤੋਂ ਟੀ. ਵੀ. ਚੈਨਲ ਕਿਉਂ ਨਹੀਂ ਚਲਾਇਆ ਜਾ ਰਿਹਾ? ਹੁਣ ਤੱਕ ਤਾਂ ਇਕ ਨਹੀਂ, ਗੁਰਮਤਿ ਦੇ ਕਈ ਚੈਨਲ ਹੋਣੇ ਚਾਹੀਦੇ ਸਨ ਤਾਂ ਕਿ 24 ਘੰਟੇ ਗੁਰਬਾਣੀ, ਗੁਰ-ਇਤਿਹਾਸ, ਗੁਰਮਤਿ ਵਿਚਾਰਾਂ ਦਾ ਪ੍ਰਸਾਰਣ ਹੁੰਦਾ ਰਹਿੰਦਾ, ਤਾਂ ਸ਼ਾਇਦ ਹਾਲਾਤ ਇਹ ਨਾ ਹੁੰਦੇ। ਹੁਣ ਵੀ ਇਸ ਪਾਸੇ ਤੁਰੰਤ ਧਿਆਨ ਦੇਣਾ ਚਾਹੀਦਾ ਹੈ। ਕੌਮ ਦਾ ਕੋਈ ਮਿਆਰੀ ਰੋਜ਼ਾਨਾ ਅਖ਼ਬਾਰ ਵੀ ਹੋਣਾ ਚਾਹੀਦਾ ਹੈ।

ਕਿੰਨੀਆਂ ਸਿੱਖ ਸਿਆਸੀ ਜਥੇਬੰਦੀਆਂ ਹਨ। ਇਨ੍ਹਾਂ ਦਾ ਨਿਸ਼ਾਨਾ ਹੁਣ ਸਿੱਖ ਹਿਤਾਂ ਦੀ ਰਾਖੀ ਕਰਨਾ ਬਿਲਕੁਲ ਨਹੀਂ ਰਿਹਾ। ਸਿਰਫ਼ ਵੋਟਾਂ ਜਾਂ ਨਿੱਜੀ ਪ੍ਰਾਪਤੀਆਂ ਲਈ ਇਹ ਪੰਥਕ ਜਥੇਬੰਦੀਆਂ ਸਰਗਰਮ ਹਨ। ਜੇ ਮੌਜੂਦਾ ਸਿਆਸੀ ਜਥੇਬੰਦੀਆਂ ਨੂੰ ਕੌਮੀ ਹਿਤਾਂ ਦੀ ਪ੍ਰਵਾਹ ਨਹੀਂ ਤਾਂ ਧਾਰਮਿਕ ਸੁਸਾਇਟੀਆਂ ਨੂੰ ਕੌਮੀ ਹਿਤਾਂ ਖਾਤਰ ਪੰਥ ਨੂੰ ਸਹੀ ਅਗਵਾਈ ਦੇ ਕੇ ਪੰਥ-ਵਿਰੋਧੀ ਗਤੀਵਿਧੀਆਂ ਵਿਰੁੱਧ ਆਵਾਜ਼ ਉਠਾਉਣੀ ਚਾਹੀਦੀ ਹੈ।

ਅੱਜ ਸਾਡਾ ਮਹਾਨ ਵਿਰਸਾ, ਸਿਧਾਂਤ, ਨਿਆਰਾ ਸਰੂਪ ਮਿਲਗੋਭਾ ਕੀਤਾ ਜਾ ਰਿਹਾ ਹੈ। ਜੇ ਅਸੀਂ ਇਹ ਸਮਾਂ ਨਾ ਸੰਭਾਲਿਆ ਤਾਂ ਅਸੀਂ ਕੌਮ ਦੇ ਭਵਿੱਖ ਨੂੰ ਅੰਧਕਾਰਮਈ ਬਣਾਉਣ ਲਈ ਪੂਰੀ ਤਰ੍ਹਾਂ ਜ਼ਿੰਮੇਵਾਰ ਹੋਵਾਂਗੇ। ਇਸ ਲਈ ਬਿਨਾਂ ਸਮਾਂ ਗੁਆਏ ਹਰੇਕ ਨੂੰ ਆਪਣੇ-ਆਪਣੇ ਤੌਰ ਤੇ, ਆਪਸੀ ਮਤਭੇਦਾਂ ਤੋਂ ਉਪਰ ਉਠ ਕੇ, ਪੰਥ ਨੂੰ ਸਮਰਪਿਤ ਹੁੰਦੇ ਹੋਏ, ਪੰਥ 'ਤੇ ਲੁਕਵੇਂ ਤੇ ਪ੍ਰਗਟ ਰੂਪ ਵਿਚ ਹੋ ਰਹੇ ਮਾਰੂ ਹਮਲਿਆਂ ਨੂੰ ਰੋਕਣ ਵਿਚ ਹਿੱਸਾ ਪਾਉਣਾ ਚਾਹੀਦਾ ਹੈ।

*—ਪਲਵਿੰਦਰ ਸਿੰਘ ਵਰਿਆਮ*

ਸ਼ਬਦ ਵਿਚਾਰ

# ਮੇਰੇ ਰਾਮ ਰਾਇ ਤੂੰ ਸੰਤਾ ਕਾ ਸੰਤ ਤੇਰੇ॥

ਵਿਆਖਿਆਕਾਰ : ਸ: ਗੁਰਮੀਤ ਸਿੰਘ, ਕੁਰਾਲੀ (ਰੋਪੜ)

**ਸੂਹੀ ਮਹਲਾ ੫ ॥**
**ਜਿਸ ਕੇ ਸਿਰ ਊਪਰਿ ਤੂੰ ਸੁਆਮੀ**
**ਸੋ ਦੁਖੁ ਕੈਸਾ ਪਾਵੈ ॥**
**ਬੋਲਿ ਨ ਜਾਣੈ ਮਾਇਆ ਮਦਿ ਮਾਤਾ**
**ਮਰਣਾ ਚੀਤਿ ਨ ਆਵੈ ॥ ੧ ॥**
**ਮੇਰੇ ਰਾਮ ਰਾਇ, ਤੂੰ ਸੰਤਾ ਕਾ ਸੰਤ ਤੇਰੇ ॥**
**ਤੇਰੇ ਸੇਵਕ ਕਉ ਭਉ ਕਿਛੁ ਨਾਹੀ**
**ਜਮੁ ਨਹੀ ਆਵੈ ਨੇਰੇ ॥ ੧ ॥ ਰਹਾਉ ॥**
**ਜੋ ਤੇਰੈ ਰੰਗਿ ਰਾਤੇ ਸੁਆਮੀ**
**ਤਿਨ੍ ਕਾ ਜਨਮ ਮਰਣ ਦੁਖੁ ਨਾਸਾ ॥**
**ਤੇਰੀ ਬਖਸ ਨ ਮੇਟੈ ਕੋਈ**
**ਸਤਿਗੁਰ ਕਾ ਦਿਲਾਸਾ ॥ ੨ ॥**
**ਨਾਮੁ ਧਿਆਇਨਿ ਸੁਖ ਫਲ ਪਾਇਨਿ**
**ਆਠ ਪਹਰ ਆਰਾਧਹਿ ॥**
**ਤੇਰੀ ਸਰਣਿ ਤੇਰੈ ਭਰਵਾਸੈ**
**ਪੰਚ ਦੁਸਟ ਲੈ ਸਾਧਹਿ ॥ ੩ ॥**
**ਗਿਆਨੁ ਧਿਆਨੁ ਕਿਛੁ ਕਰਮੁ ਨ ਜਾਣਾ**
**ਸਾਰ ਨ ਜਾਣਾ ਤੇਰੀ ॥**
**ਸਭ ਤੇ ਵਡਾ ਸਤਿਗੁਰੁ ਨਾਨਕੁ**
**ਜਿਨਿ ਕਲ ਰਾਖੀ ਮੇਰੀ ॥ ੪ ॥ ੧੦ ॥**

ਇਹ ਪਾਵਨ ਸ਼ਬਦ, ਸ਼ਹੀਦਾਂ ਦੇ ਸਿਰਤਾਜ, ਸ਼ਾਂਤੀ ਦੇ ਪੁੰਜ, ਪੰਚਮ ਗੁਰਦੇਵ ਗੁਰੂ ਅਰਜਨ ਦੇਵ ਜੀ ਵਲੋਂ ਸੂਹੀ ਰਾਗ ਵਿਚ ਉਚਾਰਨ ਕੀਤਾ ਹੋਇਆ ਹੈ, ਜੋ ਸਾਹਿਬ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਅੰਕ ੭੪੯ ਉੱਤੇ ਸੁਭਾਇਮਾਨ ਹੈ। 'ਰਹਾਉ' ਵਾਲੇ ਬੰਦ ਵਿਚ ਸਤਿਗੁਰੂ ਜੀ ਸ਼ਬਦ ਦਾ ਮੁਖ-ਭਾਵ ਸਮਝਾਉਂਦੇ ਹੋਏ ਬਿਆਨ ਕਰਦੇ ਹਨ ਕਿ ਹੇ ਮੇਰੇ ਪ੍ਰਭੂ ਪਾਤਸ਼ਾਹ! ਤੂੰ ਆਪਣੇ ਸੰਤਾਂ ਦਾ ਰਾਖਾ ਹੈਂ, ਆਸਰਾ ਹੈਂ ਅਤੇ ਸੰਤ ਜਨ ਵੀ ਤੇਰੇ ਆਸਰੇ ਵਿਚ ਰਹਿੰਦੇ ਹਨ। ਹੇ ਪ੍ਰਭੂ! ਤੇਰੇ ਸੇਵਕ ਨੂੰ ਕੋਈ ਡਰ ਨਹੀਂ ਲਗਦਾ ਅਤੇ ਨਾ ਹੀ ਮੌਤ ਦਾ ਸਹਿਮ ਉਸ ਦੇ ਨੇੜੇ ਢੁਕ ਸਕਦਾ ਹੈ।

ਸਤਿਗੁਰੂ ਜੀ ਨੇ ਇਸ ਬੰਦ ਦੀ ਪਹਿਲੀ ਤੁਕ ਵਿਚ 'ਸੰਤਾ' ਤੇ 'ਸੰਤ' ਸ਼ਬਦ ਬਹੁਵਚਨ ਰੂਪ ਵਿਚ ਹੀ ਵਰਤੇ ਹਨ। ਇਥੇ ਪ੍ਰਗਟ ਕੀਤਾ ਗਿਆ ਹੈ ਕਿ ਜੋ ਇਕ ਪ੍ਰਭੂ ਦੀ ਕੀਰਤੀ ਕਰਨ ਵਾਲੇ ਸੰਤ ਜਨ ਜਾਂ ਗੁਰਮੁਖ ਸੇਵਕ (ਸਿੱਖ) ਹਨ ਉਹ ਉਸ ਪਰਮਾਤਮਾ ਦੇ ਆਸਰੇ ਹੀ ਜੀਉਂਦੇ ਹਨ; ਭਾਵ, ਪਰਮਾਤਮਾ ਦੀ ਸਿਫ਼ਤ-ਸਾਲਾਹ ਕਰਨਾ ਹੀ ਉਨ੍ਹਾਂ ਦਾ ਧਰਮ ਹੈ। ਨਾਮ ਸਿਮਰਨ ਰਾਹੀਂ ਹਮੇਸ਼ਾ ਪ੍ਰਭੂ ਦੀ ਸ਼ਰਨ ਵਿਚ ਰਹਿਣਾ ਹੀ ਉਨ੍ਹਾਂ ਲਈ ਟਿਕਾਣਾ ਹੈ, ਆਸਰਾ ਹੈ। ਗੁਰਮੁਖ ਜਨਾਂ ਨੂੰ ਪ੍ਰਭੂ ਤੋਂ ਮਿਲੇ ਵਿਛੋੜੇ ਦਾ ਗਿਆਨ ਹੁੰਦਾ ਹੈ ਅਤੇ ਤਾਂਘ ਵੀ ਫਿਰ ਮਿਲਣ ਦੀ ਲੱਗੀ ਰਹਿੰਦੀ ਹੈ। ਦੁਨਿਆਵੀ ਪਦਾਰਥਾਂ ਦੇ ਆਸਰੇ ਦੀ ਉਨ੍ਹਾਂ ਸੇਵਕਾਂ ਨੂੰ ਲੋੜ ਨਹੀਂ ਹੁੰਦੀ। ਪਰਮਾਤਮਾ ਦੇ ਨਾਮ ਰੂਪੀ ਜਲ ਨੂੰ ਛਕ ਕੇ ਉਹ ਗੁਜ਼ਾਰਾ ਕਰਦੇ ਹਨ। ਸੇਵਾ ਦੀ ਇਹੀ ਕਾਮਨਾ ਹੁੰਦੀ ਹੈ ਕਿ ਪ੍ਰਭੂ ਜੀ ਬਖ਼ਸ਼ਿਸ਼ ਕਰਨ, ਕਿਰਪਾ ਕਰਨ ਤਾਂ ਹੀ ਪ੍ਰਭੂ ਨਾਲ ਅਭੇਦ ਹੋਇਆ ਜਾ ਸਕਦਾ ਹੈ। ਉਨ੍ਹਾਂ ਸੰਤ ਜਨਾਂ ਨੂੰ ਗੁਰੂ ਦੇ ਰਾਹੀਂ ਪੱਕਾ ਭਰੋਸਾ ਬਣ ਜਾਂਦਾ ਹੈ ਕਿ ਪਰਮਾਤਮਾ ਆਪਣੇ ਸੇਵਕਾਂ ਦੀ ਰਾਖੀ ਕਰਦਾ ਹੈ। ਆਪਣੇ ਸੇਵਕਾਂ ਨੂੰ ਗਲ ਨਾਲ ਲਾ ਕੇ ਦਇਆ ਦਾ ਘਰ, ਸਰਬ ਵਿਆਪਕ, ਬਖ਼ਸ਼ਿੰਦ ਪਰਮਾਤਮਾ ਉਨ੍ਹਾਂ ਦੇ ਔਗੁਣ ਮੇਟ ਕੇ ਗੁਣਾਂ ਨਾਲ ਝੋਲੀ ਭਰ ਦਿੰਦਾ ਹੈ। ਧਨਾਸਰੀ ਰਾਗ ਵਿਚ ਪੰਚਮ ਪਾਤਸ਼ਾਹ ਦਾ ਫ਼ੁਰਮਾਨ ਹੈ :

**ਹਰਿ ਜਨ ਰਾਖੇ ਗੁਰ ਗੋਵਿੰਦ ॥**
**ਕੰਠਿ ਲਾਇ ਅਵਗੁਣ ਸਭਿ ਮੇਟੇ**
**ਦਇਆਲ ਪੁਰਖ ਬਖਸੰਦ ॥ ੧ ॥** *(੬੮੧)*

ਗੁਰਮੁਖਾਂ ਦਾ ਵੀ ਇਹੀ ਖ਼ਾਸਾ ਹੈ ਕਿ ਉਹ ਕਿਸੇ ਮਨੁੱਖ ਦੀ ਮੁਥਾਜੀ ਨਹੀਂ ਮੰਨਦੇ। ਉਹ ਕਿਸੇ ਮਨੁੱਖ ਤੋਂ ਕੋਠੀਆਂ, ਕਾਰਾਂ, ਮੁਕੱਦਮੇ ਦੀ ਜਿੱਤ ਦਾ ਵਰ, ਲੜਕੇ ਆਦਿ ਦੀ ਦਾਤ ਨਹੀਂ ਮੰਗਦੇ ਕਿਉਂਕਿ ਮਨੁੱਖਾਂ—(ਅਖੌਤੀ ਪਾਖੰਡੀ ਬਾਬਿਆਂ) ਪਾਸੋਂ ਮੰਗਦਿਆਂ ਦੁੱਖ, ਤਕਲੀਫ਼ ਤੇ ਖੇਚਲ ਹੀ ਪ੍ਰਾਪਤ ਹੁੰਦੀ ਹੈ। ਇਸੇ ਲਈ ਪ੍ਰਭੂ ਦਾ ਸੇਵਕ ਪਰਮਾਤਮਾ ਤੋਂ ਹੀ ਸਾਰੇ ਪਦਾਰਥ ਮੰਗਦਾ ਹੈ। ਫ਼ੁਰਮਾਨ ਹੈ :

**ਮਾਂਗਉ ਰਾਮ ਤੇ ਸਭਿ ਥੋਕ ॥**
**ਮਾਨੁਖ ਕਉ ਜਾਚਤ ਸ੍ਰਮੁ ਪਾਈਐ**
**ਪ੍ਰਭ ਕੈ ਸਿਮਰਨਿ ਮੋਖ ॥ ੧ ॥ ਰਹਾਉ ॥**

ਪਰਮਾਤਮਾ ਦੇ ਭਗਤ ਹੀ ਅਸਲ ਵਿਚ 'ਸੰਤ' ਹੁੰਦੇ ਹਨ ਜੋ ਕਦੇ ਵੀ ਪਰਮਾਤਮਾ ਦੇ ਨਾਮ ਨੂੰ ਵਿਸਾਰਦੇ ਨਹੀਂ। ਅਜਿਹੇ ਪ੍ਰਾਣੀ ਧੰਨਤਾ ਦੇ ਯੋਗ ਹੁੰਦੇ ਹਨ। ਪੰਚਮ ਗੁਰਦੇਵ ਹੇਠ ਲਿਖੇ ਸਲੋਕ ਵਿਚ 'ਸੰਤ' ਦੀ ਪਰਿਭਾਸ਼ਾ ਸਮਝਾਉਂਦੇ ਹਨ :

**ਜਿਨਾ ਸਾਸਿ ਗਿਰਾਸਿ ਨ ਵਿਸਰੈ**
**ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ**
**ਪੂਰਨੁ ਸੋਈ ਸੰਤੁ ॥ ੧ ॥** *(੩੧੯)*

ਕਿਸੇ ਖਾਸ ਲਿਬਾਸ ਜਾਂ ਭੇਖ ਧਾਰਨ ਵਾਲੇ ਦਾ ਨਾਮ ਸੰਤ ਨਹੀਂ ਹੈ। ਪ੍ਰਭੂ ਦੇ ਸੇਵਕ, ਸੰਤ, ਭਗਤ, ਗੁਰਸਿੱਖ ਤੇ ਗੁਰਮੁਖਾਂ ਵਿਚ ਕੋਈ ਅੰਤਰ ਨਹੀਂ। ਸੇਵਕ ਹਮੇਸ਼ਾ ਪ੍ਰਭੂ ਦੀ ਕੀਰਤੀ ਕਰਦਾ ਹੈ ਅਤੇ ਉਸ ਪ੍ਰਭੂ ਨੂੰ ਖ਼ਲਕਤ ਵਿਚ ਵੇਖਦਿਆਂ ਹੋਇਆਂ ਉਨ੍ਹਾਂ ਦੀ ਯੋਗ ਸੇਵਾ ਕਰਦਾ ਹੈ। ਗੁਰੂ-ਉਪਦੇਸ਼ ਨੂੰ ਅੰਤਹਕਰਣ (ਹਿਰਦੇ) ਵਿਚ ਦ੍ਰਿੜ੍ਹ ਰੱਖਦਿਆਂ ਵਿਕਾਰਾਂ ਤੋਂ ਖ਼ਲਾਸੀ ਪਾ ਕੇ ਪਰਮਾਤਮਾ ਨਾਲ ਇਤਨਾ ਗੂੜ੍ਹਾ ਪ੍ਰੇਮ ਪਾਉਂਦਾ ਹੈ ਜਿਸ ਨਾਲ ਪਰਮਾਤਮਾ ਪਸੀਜ ਜਾਏ। ਪਰਮਾਤਮਾ ਦਾ ਸੇਵਕ ਜਾਂ ਭਗਤ ਉਸੇ ਨੂੰ ਆਖਿਆ ਜਾ ਸਕਦਾ ਹੈ ਜੋ ਮਨੁੱਖ ਪਰਮਾਤਮਾ ਦੀ ਸਿਫਤ-ਸਾਲਾਹ ਆਪਣੇ ਹਿਰਦੇ ਤੋਂ ਕਰਦਾ ਹੈ। ਮਨ ਤੇ ਤਨ ਨੂੰ ਪਰਮਾਤਮਾ ਦੇ ਅੱਗੇ ਅਰਪਣ ਕਰ ਦਿੰਦਾ ਹੈ ਅਤੇ ਹਉਮੈ ਨੂੰ ਕੱਢ ਕੇ ਪਰੇ ਸੁੱਟ ਦਿੰਦਾ ਹੈ। ਸਤਿਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ :

**ਸੋ ਸੇਵਕੁ ਹਰਿ ਆਖੀਐ**
**ਜੋ ਹਰਿ ਰਾਖੈ ਉਰਿ ਧਾਰਿ॥**
**ਮਨੁ ਤਨੁ ਸਉਪੇ ਆਗੈ ਧਰੇ**
**ਹਉਮੈ ਵਿਚਹੁ ਮਾਰਿ॥** *(੨੮)*

ਪ੍ਰਭੂ-ਭਗਤ ਨੂੰ ਜੇ ਰਾਜ-ਗੱਦੀ ਤੇ ਬਿਠਾ ਦਿੱਤਾ ਜਾਵੇ ਤਾਂ ਵੀ ਉਹ ਅਕਾਲਪੁਰਖ ਦਾ ਗੁਲਾਮ ਬਣਿਆ ਰਹਿੰਦਾ ਹੈ; ਭਾਵ, ਉਸ ਦੀ ਵਡਿਆਈ ਕਰਦਾ ਹੈ ਪਰ ਜੇ ਉਸ ਨੂੰ ਘਾਹ ਵੇਚਣ ਵਾਲਾ ਬਣਾ ਦਿੱਤਾ ਜਾਵੇ ਤਾਂ ਉਹ ਇਹੀ ਅਰਦਾਸ ਕਰੇਗਾ ਕਿ ਹੇ ਵਾਹਿਗੁਰੂ ਮੇਰੇ ਮੂੰਹੋਂ ਆਪਣਾ ਨਾਮ ਜਪਾਉਂਦਾ ਰਹੀਂ ਕਿਉਂਕਿ ਪ੍ਰਭੂ ਦੀ ਵਡਿਆਈ ਕਰਨਾ, ਸਿਮਰਨ ਕਰਨਾ ਉਸਦਾ ਫ਼ਰਜ਼ ਹੈ। ਇਸ ਲਈ ਹੀ ਪ੍ਰਭੂ ਦਾ ਸੇਵਕ ਪ੍ਰਭੂ ਦਾ ਦਾਸ ਹੈ, ਗੋਲਾ ਹੈ। ਗੁਰੂ ਅਮਰਦਾਸ ਜੀ ਦੇ ਬਚਨ ਹਨ:

**ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ**
**ਘਾਸੀ ਕਉ ਹਰਿ ਨਾਮੁ ਕਢਾਈ॥**
**ਜਨੁ ਨਾਨਕੁ ਹਰਿ ਕਾ ਦਾਸੁ ਹੈ,**
**ਹਰਿ ਕੀ ਵਡਿਆਈ॥ ੪॥** *(੧੬੬)*

ਗੁਰਮੁਖ ਉਸ ਨੂੰ ਆਖਿਆ ਜਾਂਦਾ ਹੈ ਜੋ ਗੁਰੂ ਦੀ ਮਤਿ ਨੂੰ ਆਪਣੇ ਹਿਰਦੇ ਵਿਚ ਬਿਠਾ ਕੇ ਉਸ ਅਨੁਸਾਰ ਆਪਣੇ ਜੀਵਨ ਦੀ ਘਾੜਤ ਘੜੇ। ਸ਼ਬਦ ਨੂੰ ਹਿਰਦੇ ਵਿਚ ਵਸਾ ਲਵੇ ਅਤੇ ਉਸ ਪ੍ਰਭੂ ਦੀ ਰਜ਼ਾ ਵਿਚ ਦੁੱਖ-ਸੁਖ ਨੂੰ ਸਮ ਕਰ ਜਾਣੇ। ਨਿਥਾਵਿਆਂ ਦੇ ਥਾਂਵ ਸਤਿਗੁਰੂ ਅਮਰਦਾਸ ਜੀ ਦਾ ਫੁਰਮਾਨ ਹੈ:

**ਨਾਨਕ ਸੇਵਕੁ ਸੋਈ ਆਖੀਐ**
**ਜੋ ਸਿਰੁ ਧਰੇ ਉਤਾਰਿ॥**
**ਸਤਿਗੁਰ ਕਾ ਭਾਣਾ ਮੰਨਿ ਲਏ**
**ਸਬਦੁ ਰਖੈ ਉਰ ਧਾਰਿ॥ ੧॥** *(੧੨੪੭)*

ਰਹਾਉ ਵਾਲੇ ਬੰਦ ਦੀ ਦੂਜੀ ਤੁਕ ਵਿਚ ਸਤਿਗੁਰੂ ਅਰਜਨ ਦੇਵ ਜੀ ਬੜੇ ਸੁੰਦਰ ਸ਼ਬਦਾਂ ਵਿਚ ਬਿਆਨ ਕਰਦੇ ਹਨ ਕਿ ਅਜਿਹੇ ਸੰਤ, ਸੇਵਕ ਨੂੰ ਕਿਸੇ ਤਰ੍ਹਾਂ ਦਾ ਵੀ ਡਰ ਨਹੀਂ ਲਗਦਾ ਅਤੇ ਨਾ ਹੀ ਮੌਤ ਦਾ ਸਹਿਮ ਉਸ ਨੂੰ ਸਤਾਉਂਦਾ ਹੈ। ਅਜਿਹੇ ਸੇਵਕ ਦੇ ਨੇੜੇ ਅਖੌਤੀ ਜਮ ਨਹੀਂ ਢੁਕਦੇ। ਸੇਵਕ ਦੀ ਇਹੋ ਪੁਕਾਰ ਹੁੰਦੀ ਹੈ ਕਿ ਹੇ ਪ੍ਰਭੂ! ਅਸੀਂ ਤਾਂ ਤੇਰੇ ਹੀ ਹਾਂ, ਹੋਰ ਕਿਸੇ ਦੇ ਨਹੀਂ।

ਪਰ ਪਰਮਾਤਮਾ ਦਾ ਬਿਰਦ ਹੈ ਕਿ ਉਹ ਆਪਣੇ ਭਗਤਾਂ ਦੀ ਪੈਜ ਰੱਖਦਾ ਹੈ। ਭਾਵ ਇਹ ਹੈ ਕਿ ਮਨੁੱਖ ਨੇ ਪਹਿਲਾਂ ਪ੍ਰਭੂ ਦਾ ਸੇਵਕ ਬਣਨਾ ਹੈ। ਪ੍ਰਭੂ ਦੀ ਯਾਦ ਦੀ ਬਰਕਤ ਨਾਲ ਉਹ ਵਿਸ਼ੇ-ਵਿਕਾਰਾਂ ਤੋਂ ਉੱਚਾ ਹੋ ਜਾਂਦਾ ਹੈ। ਮਾਇਆ ਜਾਂ ਰੰਗ-ਤਮਾਸ਼ਿਆਂ ਦੀ ਲਾਲਸਾ ਨਹੀਂ ਰਹਿੰਦੀ। ਸੇਵਕ ਕਦੇ ਭਗਤੀ, ਸੇਵਾ ਜਾਂ ਪ੍ਰਭੂ ਦੀ ਵਡਿਆਈ ਦਾ ਹੰਕਾਰ ਨਹੀਂ ਕਰਦਾ ਅਤੇ ਇਹ ਵੀ ਦਾਅਵਾ ਨਹੀਂ ਕਰਦਾ ਕਿ ਅਕਾਲ ਪੁਰਖ ਦੀ ਉਸ 'ਤੇ ਕਿਰਪਾ ਦ੍ਰਿਸ਼ਟੀ ਹੋ ਗਈ ਹੈ ਸਗੋਂ ਪ੍ਰਭੂ ਨੂੰ ਪਿਆਰ ਕਰਦੇ ਹੋਏ ਬਿਨਾਂ ਕਿਸੇ ਲਾਲਚ ਦੇ ਸਿਮਰਨ ਕਰਦਾ ਹੈ। ਭਗਤ ਫਿਰ ਪਰਮਾਤਮਾ ਜਿਹਾ ਹੀ ਬਣ ਜਾਂਦਾ ਹੈ। ਸੇਵਕ ਤੇ ਪਰਮਾਤਮਾ ਵਿਚ ਫਰਕ ਜਾਂ ਭੇਦ ਨਹੀਂ ਰਹਿੰਦਾ। ਅਜਿਹੇ ਭਗਤਾਂ, ਗੁਰਮੁਖ-ਜਨਾਂ ਦਾ ਪਰਮਾਤਮਾ ਆਸਰਾ ਬਣਦਾ ਹੈ। ਤਾਂ ਹੀ ਅਸੀਂ ਕਹਿ ਸਕਦੇ ਹਾਂ। ਹੇ ਪ੍ਰਭੂ! ਤੂੰ ਸੰਤਾਂ ਦਾ ਹੈਂ। ਲੋੜ ਪ੍ਰਭੂ ਦਾ ਭਗਤ ਬਣਨ ਦੀ ਹੈ।

ਸ਼ਬਦ ਦੇ ਪਹਿਲੇ ਬੰਦ ਵਿਚ ਸਤਿਗੁਰੂ ਜੀ ਉਪਦੇਸ਼ ਕਰਦੇ ਹਨ ਕਿ ਹੇ ਮੇਰੇ ਮਾਲਕ ਸੁਆਮੀ! ਜਿਸ ਮਨੁੱਖ ਦੇ ਸਿਰ ਉਤੇ ਤੂੰ ਹੱਥ ਰੱਖੇਂ ਉਸ ਨੂੰ ਕੋਈ ਦੁੱਖ ਨਹੀਂ ਵਿਆਪਦਾ। ਉਹ ਮਾਇਆ ਦੇ ਨਸ਼ੇ ਵਿਚ ਮਸਤ ਹੋ ਕੇ ਤਾਂ ਬੋਲਣਾ ਹੀ ਨਹੀਂ ਜਾਣਦਾ, ਮੌਤ ਦਾ ਡਰ ਵੀ ਉਸਦੇ ਚਿੱਤ ਵਿਚ ਨਹੀਂ ਆਉਂਦਾ। ਪਰਮਾਤਮਾ ਜਿਸ ਤੇ ਮਿਹਰ ਦੀ ਨਜ਼ਰ ਕਰਦਾ ਹੈ ਉਸ ਦੀ ਲੋਕ ਤੇ ਪ੍ਰਲੋਕ ਵਿਚ ਮਦਦ ਕਰਦਾ ਹੈ, ਇੱਜ਼ਤ ਰੱਖਦਾ ਹੈ, ਹਰ ਇਕ ਲੋੜ ਪੂਰੀ ਕਰਦਾ ਹੈ। ਆਸਾ ਰਾਗ ਵਿਚ ਪੰਚਮ ਪਾਤਸ਼ਾਹ ਫੁਰਮਾਨ ਕਰਦੇ ਹਨ:

**ਆਪੁਨੇ ਸੇਵਕ ਕੀ ਆਪੇ ਰਾਖੈ**
**ਆਪੇ ਨਾਮੁ ਜਪਾਵੈ॥**
**ਜਹ ਜਹ ਕਾਜ ਕਿਰਤਿ ਸੇਵਕ ਕੀ**
**ਤਹਾ ਤਹਾ ਉਠਿ ਧਾਵੈ॥** *(੪੦੩)*

ਪਰਮਾਤਮਾ ਜੀਵਾਂ ਦੇ ਕੀਤੇ ਭੈੜੇ ਕੰਮਾਂ ਦਾ ਖਿਆਲ ਨਹੀਂ ਕਰਦਾ। ਉਹ ਮੁੱਢ ਤੋਂ ਚਲੇ ਆ ਰਹੇ ਸੁਭਾਉ ਕਾਰਨ ਜੀਵਾਂ ਨੂੰ ਆਪਣਾ ਬਣਾ ਕੇ ਤੇ ਆਪਣਾ ਹੱਥ ਦੇ ਕੇ ਵਿਕਾਰਾਂ ਤੋਂ ਬਚਾਉਂਦਾ ਹੈ। ਜਿਸ ਨੂੰ ਗੁਰੂ ਮਿਲ ਪੈਂਦਾ ਹੈ ਉਹ ਸਦਾ ਹੀ ਆਤਮਕ ਅਨੰਦ ਮਾਣਦਾ ਹੈ। ਪੰਜਵੇਂ ਨਾਨਕ ਜੀ ਦਾ ਉਪਦੇਸ਼ ਹੈ:

**ਹਮਰੀ ਗਣਤ ਨ ਗਣੀਆ ਕਾਈ**
**ਅਪਣਾ ਬਿਰਦੁ ਪਛਾਣਿ॥**
**ਹਾਥ ਦੇਇ ਰਾਖੇ ਕਰਿ ਅਪੁਨੇ**
**ਸਦਾ ਸਦਾ ਰੰਗੁ ਮਾਣਿ॥** *(੬੧੯)*

ਜਿਸ ਮਨੁੱਖ ਦੇ ਸਿਰ 'ਤੇ ਪਰਮਾਤਮਾ ਦਾ ਹੱਥ ਹੁੰਦਾ ਹੈ ਉਸ ਨੂੰ ਮਾਇਆ ਜਾਂ ਮੌਤ ਦਾ ਡਰ ਨਹੀਂ ਪੋਹਦਾ ਅਤੇ ਨਾ ਹੀ ਦੁੱਖਾਂ ਦੀ ਮਾਰ ਪੈਂਦੀ ਹੈ। ਪ੍ਰਭੂ ਦੀ ਬਖ਼ਸ਼ਿਸ਼ ਪ੍ਰਭੂ ਦੇ ਨਾਮ ਵਿਚ ਰੰਗੇ ਜਾਣ ਨਾਲ ਮਿਲਦੀ ਹੈ। ਮਨੁੱਖ ਦੇ ਹਿਰਦੇ ਵਿਚ ਪ੍ਰਭੂ ਦੀ ਯਾਦ ਵੱਸ ਜਾਂਦੀ ਹੈ।

ਅਗਲੇ ਬੰਦ ਵਿਚ ਗੁਰੂ ਅਰਜਨ ਦੇਵ ਜੀ ਇਸ ਭਾਵ ਨੂੰ ਹੋਰ ਨਿਖਾਰ ਕੇ ਬਿਆਨ ਕਰਦੇ ਹਨ ਕਿ ਜੋ ਜੀਵ ਉਸ ਮਾਲਕ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ ਉਨ੍ਹਾਂ ਦਾ ਜੰਮਣ ਤੇ ਮਰਨ ਦਾ ਦੁੱਖ ਦੂਰ ਹੋ ਜਾਂਦਾ ਹੈ। ਉਹ ਆਵਾਗਵਣ ਦੇ ਚੱਕਰ ਵਿਚ ਨਹੀਂ ਪੈਂਦੇ। ਉਨ੍ਹਾਂ ਦੀ ਪ੍ਰਭੂ ਨਾਲ ਇਕਮਿਕਤਾ ਹੋ ਜਾਂਦੀ ਹੈ। ਉਨ੍ਹਾਂ ਨੂੰ ਗੁਰੂ ਦਾ ਦਿੱਤਾ ਭਰੋਸਾ ਹਮੇਸ਼ਾ ਯਾਦ ਰਹਿੰਦਾ ਹੈ ਕਿ ਉਨ੍ਹਾਂ ਤੇ ਹੋਈ ਪ੍ਰਭੂ ਦੀ ਬਖ਼ਸ਼ਿਸ਼ ਨੂੰ ਕੋਈ ਵੀ ਮਿਟਾ ਨਹੀਂ ਸਕਦਾ।

ਜਦੋਂ ਪ੍ਰਭੂ ਦਾ ਭਗਤ ਆਪਾ-ਭਾਵ ਮਿਟਾ ਕੇ ਪਰਮਾਤਮਾ ਦੇ ਚਰਨਾਂ ਤੇ ਡਿੱਗ ਕੇ, ਉਨ੍ਹਾਂ ਨੂੰ ਘੁੱਟ ਕੇ ਫੜ ਲੈਂਦਾ ਹੈ; ਭਾਵ, ਜੋਦੜੀ, ਅਰਦਾਸ ਕਰਦਾ ਹੈ ਤਾਂ ਪਰਮਾਤਮਾ ਉਸ ਦੇ ਪ੍ਰੇਮ ਵਸ ਹੋ ਜਾਂਦਾ ਹੈ ਅਤੇ ਭਗਤਾਂ ਦੇ ਪਿਆਰ ਵਲਵਲੇ ਨੂੰ ਆਪਣਾ ਸਮਝ ਲੈਂਦਾ ਹੈ। ਖੁਸ਼ ਹੋ ਕੇ ਉਹ ਗੁਰਮੁਖਾਂ ਤੇ ਕਿਰਪਾ ਕਰਦਾ ਹੈ ਤੇ ਉਨ੍ਹਾਂ ਦਾ ਆਸਰਾ ਬਣਦਾ ਹੈ। ਸਾਰੰਗ ਰਾਗ ਵਿਚ ਭਗਤ ਨਾਮਦੇਵ ਜੀ ਸਮਝਾਉਂਦੇ ਹਨ ਕਿ ਪ੍ਰੀਤ ਦੀ ਬਰਕਤ ਨਾਲ ਭਗਤ ਪ੍ਰਭੂ ਦਾ ਰੂਪ ਹੋ ਜਾਂਦਾ ਹੈ। ਫਿਰ ਉਸ ਨੂੰ ਕੋਈ ਦੁੱਖ ਨਹੀਂ ਲਗਦਾ। ਉਸਦਾ ਉਦੇਸ਼ ਨਾਮ ਸਿਮਰਨ ਤੇ ਪ੍ਰਭੂ ਨਾਲ ਅਭੇਦਤਾ ਹੀ ਹੁੰਦਾ ਹੈ।

**ਦਾਸ ਅਨਿੰਨ ਮੇਰੋ ਨਿਜ ਰੂਪ॥**
**ਦਰਸਨ ਨਿਮਖ ਤਾਪ ਤ੍ਰਈ ਮੋਚਨ**
**ਪਰਸਤ ਮੁਕਤਿ ਕਰਤ ਗ੍ਰਿਹ ਕੂਪ॥**
*(ਭਗਤ ਨਾਮਦੇਵ ਜੀ, ੧੨੫੨)*

ਮਨੁੱਖ ਨੂੰ ਪਰਮਾਤਮਾ ਦੀ ਨਾਮ-ਸਿਮਰਨ ਰੂਪੀ ਸੇਵਾ ਕਰਦੇ ਰਹਿਣਾ ਚਾਹੀਦਾ ਹੈ। ਪ੍ਰਭੂ ਪ੍ਰੇਮ ਵਿਚ ਰੱਤੇ ਮਨੁੱਖਾਂ ਤੇ ਪ੍ਰਭੂ ਦੀ ਮਿਹਰ ਹੁੰਦੀ ਹੈ। ਰੰਗ-ਰੱਤੇ ਜੀਵ ਕਿਸੇ ਦੁੱਖ ਵਿਚ ਨਹੀਂ ਪੈਂਦੇ। ਸਦਾ ਵਿਗਾਸ ਤੇ ਹੁਲਾਸ ਵਿਚ ਰਹਿੰਦੇ ਹਨ।

ਸ਼ਬਦ ਦੇ ਤੀਜੇ ਪਦੇ ਵਿਚ ਸਤਿਗੁਰੂ ਜੀ ਬਿਆਨ ਕਰਦੇ ਹਨ ਕਿ ਜਿਹੜੇ ਗੁਰਮੁਖ-ਜਨ ਪਰਮਾਤਮਾ ਦਾ ਨਾਮ ਸਿਮਰਦੇ ਹਨ, ਸਦਾ ਆਤਮਿਕ ਅਨੰਦ ਵਿਚ ਰਹਿੰਦੇ ਹਨ, ਦਿਨ-ਰਾਤ ਪ੍ਰਭੂ ਦੀ ਵਡਿਆਈ ਕਰਦੇ ਰਹਿੰਦੇ ਹਨ ਉਹ ਪ੍ਰਭੂ ਦੀ ਸ਼ਰਨ ਵਿਚ ਆ ਕੇ ਉਸ ਦੇ ਆਸਰੇ ਪੰਜੇ ਕਾਮਾਦਿਕ ਦੁਸ਼ਟਾਂ ਨੂੰ ਵੱਸ ਵਿਚ ਕਰ ਲੈਂਦੇ ਹਨ। ਭਾਵ, ਜੋ ਮਨੁੱਖ ਪਰਮਾਤਮਾ ਦੇ ਦਰ ਤੇ ਟਿਕੇ ਰਹਿੰਦੇ ਹਨ ਉਨ੍ਹਾਂ ਨੂੰ ਸੰਸਾਰ ਦੇ ਵਿਕਾਰ ਨਹੀਂ ਚਿੰਬੜਦੇ।

ਜਿਹੜੇ ਭਗਤ ਪ੍ਰਭੂ ਦਾ ਸਿਮਰਨ ਕਰਦੇ ਹਨ ਪਰਮਾਤਮਾ ਉਨ੍ਹਾਂ ਦੇ ਸਾਰੇ ਪਾਪ ਨਾਸ ਕਰ ਦਿੰਦਾ ਹੈ। ਗੁਰੂ ਰਾਮਦਾਸ ਜੀ ਦਾ ਫੁਰਮਾਨ ਹੈ :

**ਜੋ ਹਰਿ ਸੇਵਹਿ ਸੰਤ ਭਗਤ**
**ਤਿਨ ਕੇ ਸਭਿ ਪਾਪ ਨਿਵਾਰੀ ॥** *(੬੬੬)*

ਪਰਮਾਤਮਾ ਦਾ ਨਾਮ ਇਕ ਖ਼ਜ਼ਾਨਾ ਹੈ ਜਿਸ ਵਿਚੋਂ ਸੁਖ ਪ੍ਰਾਪਤ ਹੁੰਦੇ ਹਨ। ਵਿਕਾਰਾਂ ਤੋਂ ਖ਼ਲਾਸੀ ਹੋ ਜਾਂਦੀ ਹੈ।

ਮਨੁੱਖ ਨੂੰ ਪ੍ਰਭੂ ਦੀ ਕਿਰਪਾ ਦੇ ਪਾਤਰ ਬਣਨਾ ਚਾਹੀਦਾ ਹੈ। ਨਾਮ ਰੂਪੀ ਅੰਮ੍ਰਿਤ-ਜਲ ਪੀਣ ਨਾਲ ਪ੍ਰਭੂ ਨਾਲ ਨੇੜਤਾ ਵਧਦੀ ਹੈ ਪਰ ਗੁਰੂ ਦੇ ਲੜ ਲੱਗਣਾ ਜ਼ਰੂਰੀ ਹੈ। ਗੁਰੂ ਦੇ ਲੜ ਲੱਗ ਕੇ ਹੀ ਆਤਮਿਕ ਸੂਝ ਪ੍ਰਾਪਤ ਹੁੰਦੀ ਹੈ।

ਪੰਚਮ ਪਾਤਸ਼ਾਹ ਇਸ ਸ਼ਬਦ ਦੇ ਅੰਤਲੇ ਬੰਦ ਵਿਚ ਬਿਆਨ ਕਰਦੇ ਹਨ ਕਿ ਹੇ ਪ੍ਰਭੂ! ਮੈਂ ਤੇਰੀ ਕਿਰਪਾ ਦੀ ਕਦਰ ਨਹੀਂ ਸੀ ਜਾਣਦਾ, ਆਤਮਿਕ ਜੀਵਨ ਦੀ ਸੂਝ ਨਹੀਂ ਸੀ, ਤੇਰੇ ਚਰਨਾਂ ਵਿਚ ਸੁਰਤ ਟਿਕਾਉਣੀ ਵੀ ਨਹੀਂ ਸੀ ਜਾਣਦਾ ਅਤੇ ਹੋਰ ਕਿਸੇ ਧਾਰਮਿਕ ਕੰਮ ਦੀ ਵੀ ਕੋਈ ਸੂਝ ਨਹੀਂ ਸੀ, ਪਰ ਹੇ ਪ੍ਰਭੂ ਜੀ! ਤੇਰੀ ਕਿਰਪਾ ਨਾਲ ਮੈਨੂੰ ਸਭ ਤੋਂ ਵੱਡਾ ਗੁਰੂ ਨਾਨਕ ਮਿਲ ਪਿਆ, ਜਿਸ ਨੇ ਮੇਰੀ ਲਾਜ ਰੱਖ ਲਈ ਤੇ ਮੈਨੂੰ ਤੇਰੇ ਚਰਨਾਂ ਵਿਚ ਜੋੜ ਦਿੱਤਾ।

ਸੋ ਗੁਰੂ ਦੇ ਉਪਦੇਸ਼ਾਂ ਦੁਆਰਾ ਪਰਮਾਤਮਾ ਦੇ ਨਾਮ-ਸਿਮਰਨ ਨਾਲ ਪ੍ਰਭੂ ਨਾਲ ਨੇੜਤਾ ਵਧਦੀ ਹੈ ਅਤੇ ਪ੍ਰਭੂ ਬਾਰੇ ਸੂਝ ਪੈਦਾ ਹੋ ਜਾਂਦੀ ਹੈ। ਵਿਕਾਰ, ਸਿਮਰਨ ਵਿਚ ਲੱਗੇ ਜੀਵ ਦੇ ਨੇੜੇ ਨਹੀਂ ਢੁੱਕਦੇ। ਦੁੱਖ, ਮਾਇਆ ਤੇ ਮੌਤ ਦਾ ਡਰ ਨਹੀਂ ਲਗਦਾ, ਜੀਵ ਸਦਾ ਸੁਖੀ ਰਹਿੰਦਾ ਹੈ। ਜਿਹੜੇ ਮਨੁੱਖ ਪ੍ਰਭੂ ਦੀ ਵਡਿਆਈ ਰੂਪੀ ਘਾਲ ਮਿਹਨਤ ਕਰਦੇ ਹਨ, ਉਹ ਆਪਣਾ ਜੀਵਨ ਸਫਲਾ ਕਰ ਕੇ ਸਾਈਂ ਦੇ ਦਰਬਾਰ ਵਿਚ ਸੋਹਣਾ ਮੁੱਖ ਲੈ ਕੇ (ਭਾਵ ਬਿਨਾਂ ਕਿਸੇ ਡਰ-ਸਹਿਮ ਦੇ) ਜਾਂਦੇ ਹਨ ਅਤੇ ਅਨੇਕਾਂ ਹੋਰਨਾਂ ਦਾ ਜੀਵਨ ਵੀ ਸਫ਼ਲ ਕਰ ਦਿੰਦੇ ਹਨ :

**ਜਿਨੀ ਨਾਮੁ ਧਿਆਇਆ**
**ਗਏ ਮਸਕਤਿ ਘਾਲਿ ॥**
**ਨਾਨਕ ਤੇ ਮੁਖ ਉਜਲੇ**
**ਕੇਤੀ ਛੁਟੀ ਨਾਲਿ ॥** *(ਜਪੁ ਜੀ)*

ਲਘੂ ਕਥਾ

## ਚਾਲੀਹਾ

ਸ: ਗੁਰਪ੍ਰੀਤ ਸਿੰਘ, ਜੈਪੁਰ (ਰਾਜਸਥਾਨ)

ਕਈ ਦਿਨਾਂ ਤੋਂ ਗੁਰਦੁਆਰੇ ਜਾਂਦੀ ਸਿਮਰ ਨੂੰ ਨਾਲ ਦੀ ਗੁਆਂਢਣ ਗੁਰਮੁਖ ਬੀਬੀ ਨੇ ਪੁੱਛਿਆ, "ਕੁੜੇ ਸਿਮਰ, ਤੂੰ ਅੱਜ ਸਵੇਰੇ ਕਿਧਰ ਗਈ ਸੀ ?"

ਚਾਚੀ ਜੀ, "ਮੈਂ ਗੁਰਦੁਆਰੇ ਚਾਲੀਹਾ ਕੱਟਣ ਜਾਂਦੀ ਹਾਂ। 40 ਪਾਠ ਸੁੱਖੇ ਹਨ; ਕਹਿੰਦੇ ਨੇ 40 ਪਾਠ ਕਰਨ ਨਾਲ (ਚਾਲੀਹਾ ਕੱਟਣ ਨਾਲ) ਬਹੁਤ ਫਾਇਦਾ ਹੁੰਦਾ ਹੈ। ਰੋਜ਼ ਨੰਗੇ ਪੈਰੀਂ ਗੁਰਦੁਆਰੇ ਜਾਈਦਾ ਹੈ ਤੇ ਨਾਲੇ ਉਥੇ ਜਪੁ ਜੀ ਸਾਹਿਬ ਦਾ ਪਾਠ ਕਰੀਦਾ ਏ।"...ਸਿਮਰ ਨੇ ਜਵਾਬ ਦਿੱਤਾ।

"ਪੁੱਤਰ ਸਿਮਰ! ਸਿੱਖੀ ਵਿਚ ਚਲੀਹਿਆਂ ਦੀ ਕੋਈ ਥਾਂ ਨਹੀਂ ਹੈ। ਇਹ ਤਾਂ ਇਕ 'ਸੌਦੇਬਾਜ਼ੀ' ਹੋ ਗਈ ਕਿ ਚਾਲੀਹੇ ਕੱਟ ਲਓ ਤੇ ਫਾਇਦਾ ਲੈ ਲਵੋ। ਜੇ ਭਲਾ ਕਿਸੇ ਕਾਰਨ ਕਰਕੇ ਰੁਕਾਵਟ ਪੈ ਜਾਏ ਤਾਂ ਫਿਰ ਫਾਇਦੇ ਤੋਂ ਵਾਂਝੇ ਹੋ ਗਏ ਨਾ ?' ਚਾਚੀ ਨੇ ਆਪਣੀ ਸ਼ੰਕਾ ਰੱਖਦਿਆਂ ਕਿਹਾ।

ਨਹੀਂ ਚਾਚੀ ਜੀ, "ਏਦਾਂ ਹੋ ਹੀ ਨਹੀਂ ਸਕਦਾ ਕਿ ਚਾਲੀਹੇ ਵਿਚ ਰੁਕਾਵਟ ਪੈ ਜਾਵੇ ? ਪ੍ਰਮਾਤਮਾ ਆਪ ਜਾਣੀ ਜਾਣ ਹੈ, ਉਹ ਜਾਣਦਾ ਹੈ ਕਿ ਇਸਨੇ ਪਾਠ ਕਰਨਾ ਮੰਨਿਆ ਹੈ ਤੇ ਇਸ ਲਈ ਉਹ ਰੁਕਾਵਟਾਂ ਦੂਰ ਕਰ ਦਿੰਦਾ ਹੈ।" ਸਿਮਰ ਨੇ ਕਿਹਾ।

"ਚਲੋ ਜੇ ਰੁਕਾਵਟ ਨਾ ਵੀ ਹੋਵੇ ਤਾਂ ਆਪਣੇ ਆਪ ਨੂੰ ਇਕ ਬੰਧਨ ਵਿਚ ਤਾਂ ਬੰਨ੍ਹ ਲਿਆ ਨਾ ? ਜੇ ਨਿੱਤਨੇਮ ਕਰਨਾ ਹੀ ਬੰਧਨ ਲਗਦਾ ਹੈ ਤਾਂ ਇਹ ਤਾਂ ਹੋਰ ਵੀ ਵੱਡਾ ਬੰਧਨ ਹੈ ਕਿ ਨਹੀਂ ? ਫਿਰ ਜਿੰਨੀਆਂ ਸਮੱਸਿਆਵਾਂ ਹੱਲ ਕਰਨੀਆਂ ਹੋਣਗੀਆਂ ਉਨੇ ਹੀ ਚਾਲੀਹੇ ਕੱਟਣੇ ਪੈਣਗੇ, ਕਿਉਂਕਿ ਸਵਾਰਥ ਪਿਛੇ ਖ਼ਾਹਿਸ਼ ਪੈਦਾ ਹੁੰਦੀ ਹੈ ਤੇ ਖਾਹਸ਼ਾਂ ਦੀ ਪੂਰਤੀ ਲਈ ਤਾਂ ਇਹੋ ਕੰਮ ਕਰਨਾ ਪੈਂਦਾ ਹੈ। ਪਰ ਜੇ ਵੈਸੇ ਹੀ ਬਿਨਾਂ ਸਵਾਰਥ ਦੇ ਗੁਰਬਾਣੀ ਪੜ੍ਹਦੇ ਰਹੀਏ ਤੇ ਬੰਧਨ ਤੋਂ ਵੀ ਮੁਕਤ ਰਹਿੰਦਿਆਂ ਹਰ ਚੀਜ਼ ਦੀ ਪ੍ਰਾਪਤੀ ਹੁੰਦੀ ਰਹੇ ਤਾਂ ਫਿਰ ਕਿਹੜਾ ਸਸਤਾ ਸੌਦਾ ਹੈ, ਚਾਲੀਹਾ ਜਾਂ ਬਾਣੀ। ਗੁਰੂ ਸਾਹਿਬਾਂ ਨੇ ਤਾਂ ਸਮੁੱਚੀ ਬਾਣੀ ਵਿਚ ਹੀ ਦੁੱਖਾਂ-ਮੁਸੀਬਤਾਂ ਨੂੰ ਆਖਿਆ ਹੈ :

"ਦੂਖ ਰੋਗ ਸੰਤਾਪ ਉਤਰੇ, ਸੁਣੀ ਸਚੀ ਬਾਣੀ ॥"

ਗਵਾਂਢਣ ਚਾਚੀ ਨੇ ਸਮਝਾਇਆ।

ਹੁਣ ਸਿਮਰ ਨੂੰ ਗਵਾਂਢਣ ਚਾਚੀ ਦੇ ਕਹੇ ਬਚਨਾਂ ਦਾ ਕੋਈ ਜਵਾਬ ਨਹੀਂ ਸੁੱਝ ਰਿਹਾ ਸੀ। ○

ਸ੍ਰੀ ਗੁਰੂ ਅਮਰਦਾਸ ਜੀ ਦੇ ਪ੍ਰਕਾਸ਼-ਪੁਰਬ ਤੇ ਵਿਸ਼ੇਸ਼

# ਤੇਰੀ ਉਪਮਾ ਤੋਹਿ ਬਨਿ ਆਵੈ

ਸ: ਗੁਰਦੀਪ ਸਿੰਘ, 302, ਕਿਦਵਾਈ ਨਗਰ, ਲੁਧਿਆਣਾ

ਭੱਟ ਕੀਰਤ ਅਨੁਸਾਰ ਜਿਨ੍ਹਾਂ ਮਨੁੱਖਾਂ ਨੇ ਗੁਰੂ ਅਮਰਦਾਸ ਜੀ ਨੂੰ ਸੇਵਿਆ ਹੈ ਉਹਨਾਂ ਦਾ ਦੁੱਖ ਤੇ ਦਰਿਦਰੁ ਦੂਰ ਹੋ ਜਾਂਦਾ ਹੈ :

**ਗੁਰੁ ਅਮਰਦਾਸੁ ਜਿਨ੍ ਸੇਵਿਅਉ**
**ਤਿਨ੍ ਦੁਖੁ ਦਰਿਦ੍ਰੁ ਪਰਹਰਿ ਪਰੈ ॥**

*(ਸਵਈਏ ਮਹਲੇ ਤੀਜੇ ਕੇ, ੧੩੯੫)*

'ਗੰਜਨਾਮਾ' ਵਿਚ ਭਾਈ ਨੰਦ ਲਾਲ ਸਿੰਘ ਜੀ ਨੇ ਬਿਆਨ ਕੀਤਾ ਹੈ ਕਿ ਗੁਰੂ ਅਮਰਦਾਸ ਜੀ ਦੀ ਵਡਿਆਈ ਤੇ ਮਿਹਰ ਗਿਣਤੀ ਤੋਂ ਬਾਹਰ ਹਨ :

**ਫਜਾਲੋ ਕਰਾਮਸ ਫਜ਼ੂੰ ਅਜ਼ ਸ਼ੁਮਾਰ ॥ ੬੭ ॥**

## ਪ੍ਰਕਾਸ਼ :

ਸ੍ਰੀ ਗੁਰੂ ਅਮਰਦਾਸ ਜੀ ਦਾ ਜਨਮ ਭਾਈ ਤੇਜ ਭਾਨ (ਤੇਜ ਮੱਲ) ਦੇ ਘਰ ਮਾਤਾ ਸੁਲੱਖਣੀ ਦੀ ਕੁਖੋਂ ਵੈਸਾਖ ਸੁਦੀ 14 ਸੰਮਤ 1536 ਬਿ:, ਮੁਤਾਬਕ 5 ਮਈ ਸੰਨ 1479 ਨੂੰ ਪਿੰਡ ਬਾਸਰਕੇ ਦੇ ਸਥਾਨ ਵਿਖੇ ਹੋਇਆ। ਲਗਭਗ 23 ਸਾਲ ਦੀ ਉਮਰ ਵਿਚ 11 ਮਾਘ ਸੰਮਤ 1559 ਬਿ:, ਮੁਤਾਬਕ ਸੰਨ 1503 ਨੂੰ ਸ੍ਰੀ ਅਮਰਦਾਸ ਜੀ ਦੀ ਸ਼ਾਦੀ ਸ੍ਰੀ ਦੇਵੀ ਚੰਦ ਜੀ ਦੀ ਸਪੁੱਤਰੀ ਬੀਬੀ ਰਾਮ ਕੌਰ ਜੀ ਦੇ ਨਾਲ ਹੋਈ। ਸ੍ਰੀ ਅਮਰਦਾਸ ਜੀ ਦੇ ਘਰ ਇਹ ਸੰਤਾਨ ਹੋਈ : (1) ਬੀਬੀ ਦਾਨੀ ਜੀ, (2) ਬੀਬੀ ਭਾਨੀ ਜੀ, (3) ਬਾਬਾ ਮੋਹਨ ਜੀ, (4) ਬਾਬਾ ਮੋਹਰੀ ਜੀ।

## ਪਹਿਲਾ ਜੀਵਨ :

ਸ੍ਰੀ ਗੁਰੂ ਅਮਰਦਾਸ ਜੀ ਹਰ ਸਾਲ ਹਰਿਦੁਆਰ ਦੀ ਤੀਰਥ-ਯਾਤਰਾ ਕਰਨ ਜਾਇਆ ਕਰਦੇ ਸਨ। ਆਪ ਜੀ ਇਕ ਵਾਰ ਗੰਗਾ ਇਸ਼ਨਾਨ ਤੋਂ ਵਾਪਸ ਆ ਰਹੇ ਸਨ, ਰਸਤੇ ਵਿਚ ਇਕ ਵੈਸ਼ਨਵ ਸਾਧੂ ਆਪ ਜੀ ਨੂੰ ਮਿਲਿਆ। ਆਪ ਜੀ ਉਸ ਨੂੰ ਆਪਣੇ ਨਾਲ ਬਾਸਰਕੇ ਲੈ ਆਏ। ਕੁਝ ਦਿਨਾਂ ਬਾਅਦ ਉਸ ਨੇ ਆਪ ਜੀ ਨੂੰ ਪੁਛਿਆ ਕਿ ਆਪ ਜੀ ਦਾ ਗੁਰੂ ਕੌਣ ਹੈ? ਆਪ ਨੇ ਉਤਰ ਦਿੱਤਾ ਕਿ ਅਜੇ ਤੱਕ ਕੋਈ ਗੁਰੂ ਧਾਰਨ ਨਹੀਂ ਕੀਤਾ। ਇਹ ਸੁਣ ਕੇ ਉਹ ਬਹੁਤ ਦੁਖੀ ਤੇ ਪ੍ਰੇਸ਼ਾਨ ਹੋਇਆ ਅਤੇ ਉਸ ਨੇ ਕਿਹਾ, "ਮੈਂ ਤੇਰੇ ਨਿਗੁਰੇ ਦੇ ਹੱਥੋਂ ਖਾਂਦਾ ਪੀਂਦਾ ਰਿਹਾ ਹਾਂ, ਮੇਰੇ ਸਾਰੇ ਸ਼ੁੱਭ ਕਰਮ ਨਸ਼ਟ ਹੋ ਗਏ ਹਨ। ਨਿਗੁਰੇ ਦਾ ਤਾਂ ਦਰਸ਼ਨ ਭੀ ਬੁਰਾ ਹੈ।" ਇਹ ਕਹਿ ਕੇ ਉਹ ਸਾਧੂ ਚਲਾ ਗਿਆ ਪਰ ਆਪ ਉਤੇ ਇਸ ਘਟਨਾ ਦਾ ਬਹੁਤ ਡੂੰਘਾ ਅਸਰ ਹੋਇਆ।

## ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ :

ਬੀਬੀ ਅਮਰੋ ਜੀ (ਗੁਰੂ) ਅਮਰਦਾਸ ਦੇ ਭਤੀਜੇ ਨਾਲ ਵਿਆਹੇ ਹੋਏ ਸਨ। ਉਹ ਹਰ ਰੋਜ਼ ਅੰਮ੍ਰਿਤ ਵੇਲੇ ਉਠ ਕੇ ਗੁਰਬਾਣੀ ਦਾ ਪਾਠ ਬੜੀ ਸ਼ਰਧਾ ਨਾਲ ਉੱਚੀ ਸੁਰ ਨਾਲ ਕਰਿਆ ਕਰਦੇ ਸਨ। ਇਕ ਦਿਨ ਸ੍ਰੀ ਅਮਰਦਾਸ ਜੀ ਨੇ ਬੀਬੀ ਜੀ ਦੇ ਮੂੰਹੋਂ ਗੁਰਬਾਣੀ ਦਾ ਪਾਠ ਸੁਣਿਆ ਤਾਂ ਮਨ ਨੂੰ ਚੰਗਾ ਲੱਗਿਆ ਤੇ ਉਨ੍ਹਾਂ ਨੂੰ ਗੁਰ-ਦਰਸ਼ਨਾਂ ਦੀ ਖਿੱਚ ਪਈ। ਆਪ ਬੀਬੀ ਅਮਰੋ ਜੀ ਨੂੰ ਨਾਲ ਲੈ ਕੇ ਕੁਝ ਦਿਨਾਂ ਬਾਅਦ ਖਡੂਰ ਸਾਹਿਬ ਪਹੁੰਚ ਕੇ ਗੁਰ-ਦਰਬਾਰ ਵਿਚ ਹਾਜ਼ਰ ਹੋਏ। ਗੁਰੂ ਅੰਗਦ ਦੇਵ ਜੀ ਦੇ ਦਰਸ਼ਨ ਕੀਤੇ ਮਨ ਨੂੰ ਸ਼ਾਂਤੀ ਹੋਈ। ਆਪ ਜੀ ਦੀ ਉਮਰ ਉਸ ਵੇਲੇ 62 ਸਾਲਾਂ ਦੀ ਸੀ ਤੇ ਗੁਰੂ ਅੰਗਦ ਦੇਵ ਜੀ ਦੀ 36 ਵਰ੍ਹੇ ਦੀ। ਗੁਰ-ਦਰਬਾਰ ਵਿਚ ਸਤਿਸੰਗਤ ਦੀ ਭੀੜ ਤੇ ਨਾਮ-ਬਾਣੀ ਦਾ ਅਖੰਡ ਪ੍ਰਵਾਹ ਚਲਦਾ ਦੇਖ ਕੇ ਫਿਰ ਵਾਪਸ ਨਾ ਗਏ ਤੇ ਉਥੇ ਹੀ ਗੁਰੂ ਜੀ ਤੇ ਸੰਗਤ ਦੀ ਸੇਵਾ ਕਰਨ ਲੱਗ ਪਏ।

## ਸੇਵਾ ਵਿਚ ਲਗਨ :

ਹਰ ਰੋਜ਼ ਸਵੇਰੇ ਉੱਠ ਕੇ ਆਪਣੇ ਹੱਥੀਂ ਬੜੀ ਸ਼ਰਧਾ ਭਾਵ ਨਾਲ ਗੁਰੂ ਜੀ ਨੂੰ ਇਸ਼ਨਾਨ ਕਰਵਾਉਣਾ ਉਨ੍ਹਾਂ ਦਾ ਨਿੱਤ-ਕਰਮ ਸੀ। ਇਸ਼ਨਾਨ ਕਰਵਾਉਣ ਦੀ ਸੇਵਾ ਤੋਂ ਵਿਹਲੇ ਹੋ ਕੇ ਆਪ ਦਿਨ ਰਾਤ ਲੰਗਰ ਦੀ ਸੇਵਾ ਵਿਚ ਲੱਗੇ ਰਹਿੰਦੇ। ਇਸ ਤਰ੍ਹਾਂ ਗੁਰੂ ਜੀ ਤੇ ਸੰਗਤ ਦੀ ਸੇਵਾ ਬਾਰਾਂ ਸਾਲ ਲਗਾਤਾਰ ਕਰਦੇ ਰਹੇ।

## ਗੋਇੰਦਵਾਲ ਵਸਾਉਣਾ :

ਭਾਈ ਗੋਇੰਦਾ ਜੀ ਦੇ ਅਰਜ਼ ਕਰਨ ਤੇ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸ੍ਰੀ (ਗੁਰੂ) ਅਮਰਦਾਸ ਜੀ ਨੂੰ ਬਿਆਸ ਨਦੀ ਦੇ ਕਿਨਾਰੇ, ਭਾਈ ਗੋਇੰਦੇ ਦੀ ਜ਼ਮੀਨ ਤੇ ਨਵਾਂ ਨਗਰ ਵਸਾਉਣ ਦਾ ਹੁਕਮ ਦਿੱਤਾ। ਉਸ ਸਮੇਂ ਉਥੇ ਇਕ ਟਿੱਬਾ ਸੀ ਤੇ ਉਜਾੜ ਪਿਆ ਸੀ। ਸ੍ਰੀ ਗੁਰੂ ਅਮਰਦਾਸ ਜੀ ਭਾਈ ਗੋਇੰਦੇ ਨਾਲ ਉਥੇ ਗਏ ਤੇ ਨਵਾਂ ਨਗਰ ਵਸਾ ਕੇ ਉਸ ਦਾ ਨਾਮ ਗੋਂਦਵਾਲ (ਗੋਇੰਦਵਾਲ) ਰੱਖ ਦਿੱਤਾ। ਥੋੜ੍ਹੇ ਚਿਰ ਵਿਚ ਹੀ ਗੋਇੰਦਵਾਲ ਘੁੱਗ ਵੱਸਣ ਲੱਗਾ ਤੇ ਉਥੋਂ ਦੀ ਰੌਣਕ ਵਧ ਗਈ। ਸ੍ਰੀ ਗੁਰੂ ਅੰਗਦ ਦੇਵ ਜੀ ਖ਼ੁਦ ਖਡੂਰੋਂ ਚੱਲ ਕੇ ਉਥੇ ਅਸ਼ੀਰਵਾਦ ਦੇਣ ਲਈ ਆਏ। ਗੋਇੰਦਵਾਲ ਸਿੱਖੀ ਦਾ ਨਵਾਂ ਕੇਂਦਰ ਬਣ ਗਿਆ। ਖਡੂਰ ਸਾਹਿਬ ਦੀ ਤਰ੍ਹਾਂ ਇਥੇ ਵੀ ਨਾਮ-ਬਾਣੀ ਦੀ ਅੰਮ੍ਰਿਤ-ਵਰਖਾ ਹੋਣ ਲੱਗੀ।

## ਜੁਲਾਹਿਆਂ ਦੀ ਖੱਡੀ ਵਿਚ ਡਿੱਗਣਾ :

ਜਨਵਰੀ ਸੰਨ 1552 ਵਿਚ ਸਰਦੀ ਪੂਰੇ ਜ਼ੋਰਾਂ 'ਤੇ ਸੀ। ਇਕ ਰਾਤ ਹਨੇਰੇ ਵਿਚ ਪਾਣੀ ਲੈ ਕੇ ਆਉਂਦੇ ਹੋਏ ਸ੍ਰੀ ਗੁਰੂ ਅਮਰਦਾਸ ਜੀ ਰਸਤੇ ਵਿਚ ਜੁਲਾਹਿਆਂ ਦੀ ਖੱਡੀ ਵਿਚ ਡਿੱਗ ਪਏ ਤੇ ਸੱਟ ਲੱਗਣ ਦੇ ਬਾਵਜੂਦ ਵੀ ਗਾਗਰ ਵਿਚੋਂ ਪਾਣੀ ਨਾ ਡੁਲ੍ਹਣ ਦਿੱਤਾ। ਖੜਾਕ ਸੁਣ ਕੇ ਜੁਲਾਹੇ ਨੇ ਆਪਣੀ ਘਰ ਵਾਲੀ ਨੂੰ ਬਾਹਰ ਨਿਕਲ ਕੇ ਵੇਖਣ ਵਾਸਤੇ ਕਿਹਾ। ਜੁਲਾਹੀ ਸਰਦੀ ਵਿਚ ਬਾਹਰ ਨਿਕਲੀ ਤੇ ਦੇਖ ਕੇ ਉਸ ਨੇ

ਖਰ੍ਹਵੀ ਆਵਾਜ਼ ਵਿਚ ਗੁੱਸਾ ਕੱਢਦਿਆਂ ਕਿਹਾ, "ਅਮਰੂ ਨਿਥਾਵਾਂ ਹੈਗਾ ਏ, ਜਿਸ ਨੂੰ ਨਾ ਦਿਨੇ ਚੈਨ ਤੇ ਨਾ ਰਾਤ ਨੂੰ ਆਰਾਮ। ਰੋਟੀ ਬਦਲੇ ਕੁੜਮਾਂ ਦੇ ਬੂਹੇ ਤੇ ਰੁਲਦਾ ਪਿਆ ਏ।"

ਸ੍ਰੀ ਅਮਰਦਾਸ ਜੀ ਦੇ ਮੂੰਹੋਂ ਨਿਕਲਿਆ, "ਓ ਝੱਲੀਏ! ਅਮਰੂ ਨਿਥਾਵਾਂ ਕਿਵੇਂ ਹੋਇਆ? ਮੇਰੇ ਸਿਰ ਉਤੇ ਮੇਰਾ ਗੁਰੂ ਹੈ। ਗੁਰੂ ਵਾਲੇ ਨਿਥਾਵੇਂ ਨਹੀਂ ਹੁੰਦੇ।" ਸ੍ਰੀ ਅਮਰਦਾਸ ਜੀ ਨੂੰ ਆਪਣੇ ਗੁਰੂ (ਗੁਰੂ ਅੰਗਦ ਦੇਵ ਜੀ) ਤੇ ਬਹੁਤ ਮਾਣ ਸੀ। ਪ੍ਰਭੂ ਦੀ ਕੁਦਰਤ, ਜੁਲਾਹੀ ਉਸੇ ਵੇਲੇ ਝੱਲੀ (ਕਮਲੀ) ਹੋ ਗਈ। ਦਿਨ-ਚੜ੍ਹੇ ਜੁਲਾਹਾ ਤੇ ਕੁਝ ਹੋਰ ਸੱਜਣ ਉਸ ਜੁਲਾਹੀ ਨੂੰ ਨਾਲ ਲੈ ਕੇ ਗੁਰੂ ਚਰਨਾਂ ਵਿਚ ਹਾਜ਼ਰ ਹੋਏ।

### ਗੁਰੂ ਬਣੇ :

ਸਾਰੀ ਗੱਲ ਸੁਣ ਕੇ ਗੁਰੂ ਅੰਗਦ ਦੇਵ ਜੀ ਨੇ ਸ੍ਰੀ ਅਮਰਦਾਸ ਜੀ ਨੂੰ ਛਾਤੀ ਨਾਲ ਲਾ ਲਿਆ ਤੇ ਸੰਗਤ ਨੂੰ ਸੰਬੋਧਨ ਕਰਕੇ ਕਿਹਾ, "ਅਮਰੂ ਨਿਥਾਵਾਂ ਨਹੀਂ ਇਹ ਨਿਥਾਵਿਆਂ ਦੀ ਥਾਂ, ਨਿਓਟਿਆਂ ਦੀ ਓਟ ਤੇ ਨਿਆਸਰਿਆਂ ਦੇ ਆਸਰੇ ਹਨ। ਹੁਣ ਤੋਂ (ਗੁਰੂ) ਅਮਰਦਾਸ ਜੀ, ਗੁਰੂ ਨਾਨਕ ਦੇਵ ਜੀ ਦੀ ਗੱਦੀ ਦੇ ਮਾਲਕ ਹੋਏ। ਅਸੀਂ ਸੇਵਾ ਕਰਕੇ ਗੁਰੂ ਨਾਨਕ ਦੇਵ ਜੀ ਤੋਂ ਗੱਦੀ ਪਾਈ ਸੀ, ਉਹਨਾਂ ਨੇ ਸੇਵਾ ਕਰਕੇ ਸਾਥੋਂ ਪ੍ਰਾਪਤ ਕਰ ਲਈ ਹੈ।" ਗੁਰੂ ਅਮਰਦਾਸ ਜੀ ਦੇ ਗੁਰੂ ਹੋਣ ਦਾ ਐਲਾਨ ਕਰ ਦਿੱਤਾ।

ਗੁਰੂ ਅੰਗਦ ਦੇਵ ਜੀ ਦੇ ਗੁਰਿਆਈ ਦੇ ਇਸ ਫੈਸਲੇ ਨੂੰ ਹਜ਼ੂਰ ਦੇ ਸਾਹਿਬਜ਼ਾਦਿਆਂ ਦਾਤੂ ਜੀ ਤੇ ਦਾਸੂ ਜੀ ਨੇ ਪਸੰਦ ਨਾ ਕੀਤਾ। ਉਹ ਕਾਫੀ ਨਾਰਾਜ਼ ਹੋਏ। ਬੋਲ ਕਬੋਲ ਬੋਲਣ ਲੱਗੇ। ਇਕ ਦਿਨ ਸੰਗਤ ਵਿਚ ਹੀ ਦਾਤੂ ਜੀ ਨੇ ਆਪ ਨੂੰ ਲੱਤ ਵੀ ਮਾਰੀ, ਪਰ ਆਪ ਜੀ ਉਠ ਕੇ ਉਨ੍ਹਾਂ ਦੇ ਚਰਨ ਘੁੱਟਣ ਲੱਗ ਪਏ ਤੇ ਕਹਿਣ ਲੱਗੇ, "ਮੇਰਾ ਬਿਰਧ ਸਰੀਰ ਸਖ਼ਤ ਹੈ ਆਪ ਦੇ ਚਰਨ ਕੋਮਲ ਹਨ, ਇਨ੍ਹਾਂ ਨੂੰ ਸੱਟ ਲੱਗੀ ਹੋਣੀ ਹੈ।" ਇਹ ਸੁਣ ਕੇ ਦਾਤੂ ਜੀ ਬਹੁਤ ਸ਼ਰਮਸਾਰ ਹੋਏ।

### ਜਾਤ-ਪਾਤ ਦਾ ਵਿਰੋਧ :

ਗੁਰੂ ਅਮਰਦਾਸ ਜੀ ਗੁਰੂ ਨਾਨਕ ਦੇਵ ਜੀ ਦੇ ਪਾਏ ਹੋਏ ਪੂਰਨਿਆਂ ਤੇ ਚਲਦੇ ਹੋਏ ਜਾਤ ਪਾਤ ਦੇ ਵਿਰੁੱਧ ਪ੍ਰਚਾਰ ਕਰਦੇ ਸਨ। ਆਪ ਕੁਰੂਕਸ਼ੇਤਰ ਨੂੰ ਜਾਣ ਸਮੇਂ ਪਿੰਡ ਡੱਲੇ (ਦੁਆਬਾ ਜਲੰਧਰ) ਵਿਚ ਠਹਿਰੇ ਹੋਏ ਸਨ। ਪ੍ਰਿਥੀ ਚੰਦ ਤੇ ਤੁਲਸਾਂ ਗੁਰੂ ਸਾਹਿਬ ਦੇ ਦਰਸ਼ਨਾਂ ਵਾਸਤੇ ਆਏ। ਉਨ੍ਹਾਂ ਕਿਹਾ : ਮਹਾਰਾਜ! ਆਪ ਵੀ ਭੱਲੇ ਖੱਤਰੀ ਤੇ ਅਸੀਂ ਵੀ ਭੱਲੇ ਹਾਂ। ਅਸੀਂ ਇਕ ਗੋਤ ਦੇ ਹਾਂ, ਸੋ ਸਾਨੂੰ ਤੁਹਾਡੇ ਉਤੇ ਮਾਣ ਹੈ ਤੇ ਤੁਹਾਡੇ ਤੇ ਸਾਡਾ ਵਧੇਰੇ ਹੱਕ ਹੈ। ਗੁਰੂ ਸਾਹਿਬ ਨੇ ਕਿਹਾ : ਸਾਡੀ ਤਾਂ ਕੋਈ ਜਾਤ-ਗੋਤ ਨਹੀਂ, ਅਸੀਂ ਕੇਵਲ ਇਨਸਾਨ ਹਾਂ ਤੇ ਸ੍ਰੀ ਗੁਰੂ ਨਾਨਕ ਸਾਹਿਬ ਨੂੰ ਮੰਨਣ ਵਾਲੇ ਹਾਂ। ਕੋਲ ਹੀ ਇਕ ਪੰਡਿਤ ਸੀ ਜਿਸ ਨੇ ਕਿਹਾ ਮਹਾਰਾਜ ਫਿਰ ਵੀ ਜਨਮ ਕਰਕੇ ਕੋਈ ਜਾਤ ਤਾਂ ਹੁੰਦੀ ਹੈ ਤੇ ਉੱਚੀ ਜਾਤ ਵਾਲੇ ਨੂੰ ਉਸ ਤੇ ਮਾਣ ਵੀ ਹੋਣਾ ਹੋਇਆ। ਗੁਰੂ ਸਾਹਿਬ ਨੇ ਕਿਹਾ ਕਿ ਜਦ ਇਕ ਈਸ਼ਵਰ ਦੀ ਰਚਨਾ ਰਾਹੀਂ ਸਾਰੇ ਪ੍ਰਾਣੀ ਪੰਜਾਂ ਤੱਤਾਂ ਦੇ ਬਣੇ ਹਨ ਤਾਂ ਫਿਰ ਉਨ੍ਹਾਂ ਵਿਚੋਂ ਕੋਈ ਉੱਚਾ ਜਾਂ ਨੀਵਾਂ ਕਿਵੇਂ ਹੋਇਆ?

### ਬਾਉਲੀ ਦੀ ਰਚਨਾ :

ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਵਿਖੇ ਸੰਗਤਾਂ ਦੇ ਇਸ਼ਨਾਨ ਕਰਨ ਦੀ ਸੌਖ ਲਈ ਇਕ ਬਾਉਲੀ ਬਣਵਾਈ। ਇਕੋ ਬਾਉਲੀ (ਤੇ ਸਰੋਵਰਾਂ) ਵਿਚ ਵੱਖ-ਵੱਖ ਜਾਤਾਂ ਦੇ ਲੋਕ ਇਕੱਠੇ ਇਸ਼ਨਾਨ ਕਰਦੇ ਸਨ। ਇਸ ਤਰ੍ਹਾਂ ਉਨ੍ਹਾਂ ਵਿਚੋਂ ਜਾਤ-ਪਾਤ ਦਾ ਵੱਖਰੇਵਾਂ ਦੂਰ ਹੋ ਜਾਂਦਾ ਸੀ। ਬਾਉਲੀ ਦੇ ਬਣਨ ਸਾਰ ਹੀ ਇਥੇ ਵੈਸਾਖੀ ਦਾ ਮੇਲਾ ਲਗਵਾਉਣਾ ਸ਼ੁਰੂ ਕਰ ਦਿੱਤਾ, ਜਿਸ ਕਰਕੇ ਇਸ ਅਸਥਾਨ ਦੀ ਰੌਣਕ ਹੋਰ ਵੀ ਵਧ ਗਈ।

### ਸਤੀ ਦੀ ਰਸਮ ਦਾ ਵਿਰੋਧ :

ਸਤੀ ਦੀ ਰਸਮ ਅਨੁਸਾਰ ਇਸਤਰੀ ਨੂੰ ਆਪਣੇ ਮਰ ਗਏ ਪਤੀ ਦੀ ਚਿਖਾ ਵਿਚ ਪੈ ਕੇ ਜਿਊਂਦੇ ਸੜਨਾ ਪੈਂਦਾ ਸੀ। ਗੁਰੂ ਜੀ ਨੇ ਇਸ ਰਸਮ ਦਾ ਡਟ ਕੇ ਵਿਰੋਧ ਕੀਤਾ। ਆਪ ਨੇ ਫੁਰਮਾਇਆ ਕਿ ਸਤੀ ਉਹ ਨਹੀਂ ਜੋ ਪਤੀ ਦੀ ਲਾਸ਼ ਦੇ ਨਾਲ ਸੜ ਮਰਦੀ ਹੈ, ਸਗੋਂ ਸਤੀ ਤਾਂ ਉਹ ਹੈ ਜੋ ਪਤੀ ਦੇ ਵਿਛੋੜੇ ਦੀ ਸੱਟ ਸਹਿੰਦੀ ਹੈ। ਉਹ ਇਸਤ੍ਰੀਆਂ ਵੀ ਸਤੀ ਹਨ ਜੋ ਪਤੀ-ਬ੍ਰਤ ਧਰਮ ਵਿਚ ਰਹਿੰਦੀਆਂ ਹਨ, ਆਪਣੇ ਪਤੀ ਦੀ ਸੇਵਾ ਕਰਦੀਆਂ ਹਨ ਅਤੇ ਸਦਾ ਉੱਦਮ ਨਾਲ ਇਹ ਫ਼ਰਜ਼ ਯਾਦ ਰੱਖਦੀਆਂ ਹਨ :

**ਸਤੀਆ ਏਹਿ ਨ ਆਖੀਅਨਿ**
**ਜੋ ਮੜਿਆ ਲਗਿ ਜਲੰਨਿ੍॥**
**ਨਾਨਕ ਸਤੀਆ ਜਾਣੀਅਨਿ੍**
**ਜਿ ਬਿਰਹੇ ਚੋਟ ਮਰੰਨਿ੍॥ ੧॥**
**ਮ: ੩ ॥ ਭੀ ਸੋ ਸਤੀਆ ਜਾਣੀਅਨਿ**
**ਸੀਲ ਸੰਤੋਖਿ ਰਹੰਨਿ੍॥**
**ਸੇਵਨਿ ਸਾਈ ਆਪਣਾ**
**ਨਿਤ ਉਠਿ ਸੰਮ੍ਾਲੰਨਿ੍॥ ੨॥**

*(ਮ: ੩. ੭੮੭)*

### ਲੰਗਰ ਵਿਚ ਪੰਗਤ :

ਸਭ ਤੋਂ ਪਹਿਲਾਂ ਗੁਰੂ ਨਾਨਕ ਦੇਵ ਜੀ ਨੇ ਸਾਂਝੇ ਲੰਗਰ ਦੀ ਮਰਯਾਦਾ ਚਲਾਈ ਸੀ। ਗੁਰੂ ਅੰਗਦ ਦੇਵ ਜੀ ਵੀ ਗੁਰੂ ਕਾ ਲੰਗਰ ਉਹਨਾਂ ਲੀਹਾਂ ਉਤੇ ਚਲਾਉਂਦੇ ਰਹੇ। ਗੁਰੂ ਅਮਰਦਾਸ ਜੀ ਨੇ ਪੰਗਤ ਵਿਚ ਬੈਠ ਕੇ ਲੰਗਰ ਛਕਣਾ ਹਰ ਇਕ ਵਾਸਤੇ ਲਾਜ਼ਮੀ ਕਰਾਰ ਦੇ ਦਿੱਤਾ। ਉੱਚੀ ਜਾਤ ਦੇ ਅਭਿਮਾਨੀ ਕੀਰਤਨ ਸੁਣਦੇ, ਗੁਰੂ ਜੀ ਦੇ ਵਿਚਾਰ ਸੁਣਦੇ ਪਰ ਜਦੋਂ ਲੰਗਰ ਛਕਣ ਦਾ ਸਮਾਂ ਆਉਂਦਾ ਉੱਠ ਕੇ ਚਲੇ ਜਾਂਦੇ। ਗੁਰਦੇਵ ਨੇ ਇਹ ਵੇਖ ਕੇ ਹੁਕਮ ਦਿੱਤਾ ਕਿ ਸਾਡਾ ਦਰਸ਼ਨ ਉਹੀ ਕਰ ਸਕੇਗਾ ਜਿਹੜਾ ਪਹਿਲੇ ਸੰਗਤ ਵਿਚ ਬੈਠ ਕੇ ਪ੍ਰਸ਼ਾਦਾ ਛਕੇਗਾ। ਸੰਨ 1566 ਈ: ਵਿਚ ਬਾਦਸ਼ਾਹ ਅਕਬਰ ਗੋਇੰਦਵਾਲ ਆਇਆ ਤਾਂ ਉਸ ਨੇ ਵੀ ਪੰਗਤ ਵਿਚ ਬਹਿ ਕੇ ਬਾਕੀਆਂ ਵਾਂਗ ਲੰਗਰ ਛਕਿਆ। ਅਕਬਰ ਇਹ ਵੇਖ ਕੇ ਬਹੁਤ ਪ੍ਰਸੰਨ ਹੋਇਆ ਕਿ ਗੁਰੂ ਕੇ ਲੰਗਰ ਵਿਚ ਬਾਦਸ਼ਾਹ ਜਾਂ ਫ਼ਕੀਰ ਤੇ ਉਚ-ਨੀਚ ਵਾਸਤੇ ਕੋਈ ਵਿਤਕਰਾ ਨਹੀਂ। ਲੰਗਰ ਛਕਣ ਪਿਛੋਂ ਅਕਬਰ ਗੁਰੂ

ਜੀ ਦੇ ਦਰਸ਼ਨ ਕਰਨ ਗਿਆ। ਅਕਬਰ ਨੇ ਗੁਰੂ ਕੇ ਲੰਗਰ ਵਾਸਤੇ ਜਾਗੀਰ ਦੇਣੀ ਚਾਹੀ ਪਰ ਆਪ ਨੇ ਪ੍ਰਵਾਨ ਨਾ ਕੀਤੀ। ਅਕਬਰ ਨੇ ਗੁਰੂ ਜੀ ਦੇ ਕਹਿਣ ਤੇ ਜਜ਼ੀਆ ਮਾਫ਼ ਕਰ ਦਿੱਤਾ ਤੇ ਸਤੀ ਪ੍ਰਥਾ ਨੂੰ ਕਾਨੂੰਨ ਵਿਰੁੱਧ ਕਰਾਰ ਦੇ ਦਿੱਤਾ।

**ਗੁਰਸਿੱਖੀ ਦਾ ਪ੍ਰਚਾਰ :**

ਗੁਰਸਿੱਖੀ ਦੇ ਪ੍ਰਚਾਰ ਦਾ ਪੱਕਾ ਪ੍ਰਬੰਧ ਕਰਨ ਲਈ ਆਪ ਜੀ ਨੇ ਸਾਰੇ ਇਲਾਕੇ ਨੂੰ 22 ਹਿੱਸਿਆਂ ਵਿਚ ਵੰਡਿਆ। ਹਰੇਕ ਹਿੱਸੇ ਵਿਚ ਇਕ ਪ੍ਰਚਾਰ-ਕੇਂਦਰ ਸਥਾਪਿਤ ਕੀਤਾ ਗਿਆ, ਜਿਸ ਨੂੰ 'ਮੰਜੀ' ਆਖਿਆ ਗਿਆ। ਹਰੇਕ ਕੇਂਦਰ ਲਈ ਇਕ ਮੁਖੀ ਸਿੱਖ ਪ੍ਰਚਾਰਕ ਥਾਪਿਆ ਗਿਆ। ਇਸ ਤੋਂ ਇਲਾਵਾ ਆਪ ਜੀ ਨੇ ਪ੍ਰਚਾਰ ਦੇ 52 ਉਪ-ਕੇਂਦਰ ਵੀ ਬਣਾਏ ਜਿਨ੍ਹਾਂ ਨੂੰ 'ਪੀਹੜੇ' ਕਿਹਾ ਗਿਆ। ਇਸ ਦਾ ਨਤੀਜਾ ਇਹ ਹੋਇਆ ਕਿ ਸਭ ਜਾਤ-ਬਰਾਦਰੀਆਂ ਦੇ ਲੋਕ ਧੜਾ-ਧੜ ਸਿੱਖ ਬਣਨ ਲੱਗ ਗਏ। ਆਪ ਨੇ ਬੀਬੀਆਂ ਨੂੰ ਵੀ ਪ੍ਰਚਾਰ ਦੀ ਸੇਵਾ ਵਿਚ ਲਾ ਦਿੱਤਾ ਤੇ ਸਿੱਖ ਬੀਬੀਆਂ ਲਈ ਘੁੰਡ ਕੱਢ ਕੇ ਸੰਗਤ ਵਿਚ ਆਉਣ ਦੀ ਮਨਾਹੀ ਕਰ ਦਿੱਤੀ।

ਆਪ ਨੇ ਆਪਣੀ ਸਪੁੱਤਰੀ ਬੀਬੀ ਦਾਨੀ ਜੀ ਦਾ ਵਿਆਹ ਭਾਈ ਰਾਮਾ ਨਾਮ ਦੇ ਸਾਧਾਰਨ ਸਿੱਖ ਨਾਲ ਕੀਤਾ ਅਤੇ ਬੀਬੀ ਭਾਨੀ ਜੀ ਦਾ ਵਿਆਹ ਘੁੰਙਣੀਆਂ ਵੇਚਣ ਵਾਲੇ ਨੌਜੁਆਨ ਸ੍ਰੀ ਜੇਠਾ ਜੀ ਨਾਲ ਕੀਤਾ। ਸ੍ਰੀ ਜੇਠਾ ਜੀ ਨੇ ਵੀ ਬਹੁਤ ਸੇਵਾ ਕੀਤੀ ਤੇ ਹਰ ਪ੍ਰੀਖਿਆ ਵਿਚੋਂ ਪੂਰੇ ਉਤਰੇ ਤੇ ਗੁਰਿਆਈ ਲਈ ਯੋਗ ਸਾਬਤ ਹੋਏ। ਆਪ ਜੀ ਨੇ ਸੰਨ 1570 ਵਿਚ ਅੰਮ੍ਰਿਤਸਰ ਵਸਾਉਣ ਦਾ ਹੁਕਮ (ਗੁਰੂ) ਰਾਮਦਾਸ ਜੀ ਨੂੰ ਦਿੱਤਾ।

ਭਾਈ ਜੇਠਾ (ਸ੍ਰੀ ਰਾਮਦਾਸ) ਜੀ ਨੂੰ ਗੱਦੀ ਸੌਂਪ ਕੇ ਗੁਰੂ ਅਮਰਦਾਸ ਜੀ ਗੋਇੰਦਵਾਲ ਵਿਖੇ ਪਹਿਲੀ ਸਤੰਬਰ, ਸੰਨ 1574 ਨੂੰ ਜੋਤੀ-ਜੋਤਿ ਸਮਾ ਗਏ।

**ਗੁਰੂ ਅਮਰਦਾਸ ਜੀ ਦੀ ਬਾਣੀ :**

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਅਮਰਦਾਸ ਜੀ ਦੇ 17 ਰਾਗਾਂ ਵਿਚ 172 ਸ਼ਬਦ, 91 ਅਸਟਪਦੀਆਂ, 20 ਛੰਤ ਹਨ। ਗੁਰੂ ਗ੍ਰੰਥ ਸਾਹਿਬ ਵਿਚ ਕੁੱਲ 22 ਵਾਰਾਂ ਹਨ, ਜਿਨ੍ਹਾਂ ਵਿਚ ਗੁਰੂ ਅਮਰਦਾਸ ਜੀ ਰਚਿਤ ਰਾਗ ਗੂਜਰੀ, ਸੂਹੀ, ਰਾਮਕਲੀ ਤੇ ਮਾਰੂ ਵਿਚ 4 ਵਾਰਾਂ ਹਨ। ਇਨ੍ਹਾਂ ਵਾਰਾਂ ਦੀਆਂ ਕੁੱਲ ਪਉੜੀਆਂ 85 ਹਨ। ਗੁਰੂ ਅਮਰਦਾਸ ਜੀ ਨੇ ਜੀਵਨ ਮਨੋਰਥ, ਪ੍ਰਭੂ ਪ੍ਰਾਪਤੀ ਦੇ ਸਾਧਨ, ਅਕਾਲ ਪੁਰਖ 'ਤੇ ਦ੍ਰਿੜ ਵਿਸ਼ਵਾਸ, ਮਾਇਆ ਦੇ ਪ੍ਰਭਾਵ, ਨਾਮ ਸਿਮਰਨ, ਮਨਮੁਖ, ਗੁਰਮੁਖਿ, ਪ੍ਰਭੂ ਦੀ ਸਿਫ਼ਤ-ਸਾਲਾਹ, ਕਾਮ, ਕ੍ਰੋਧ, ਲੋਭ, ਮੋਹ ਤੇ ਅਹੰਕਾਰ ਬਾਬਤ ਬਾਣੀ ਉਚਾਰਨ ਕੀਤੀ ਹੈ। ਬਖ਼ਸ਼ਿਸ਼ ਤੇ ਅਰਦਾਸ ਉਤੇ ਟੇਕ, ਪ੍ਰਚਾਰਕ ਦਾ ਵਿਵਹਾਰਿਕ ਜੀਵਨ, ਸੰਗਰਾਂਦ, ਮੱਸਿਆ, ਪੂਰਨਮਾਸ਼ੀ ਆਦਿਕ ਦਿਨਾਂ ਦੇ ਭਰਮ ਆਦਿਕ ਵਿਸ਼ਿਆਂ ਤੇ ਵੀ ਭਰਪੂਰ ਅਗਵਾਈ ਬਖ਼ਸ਼ੀ ਹੈ।

**ਆਤਮਕ ਆਨੰਦ ਦੇ ਲੱਛਣ ਤੇ ਅਵਸਥਾ :**

ਗੁਰੂ ਅਮਰਦਾਸ ਜੀ ਫ਼ੁਰਮਾਉਂਦੇ ਹਨ ਕਿ ਜਿਸ ਮਨੁੱਖ ਦੇ ਅੰਦਰ ਆਤਮਕ ਆਨੰਦ ਪੈਦਾ ਹੁੰਦਾ ਹੈ ਉਸ ਦੀ ਭਟਕਣਾ ਦੂਰ ਹੋ ਜਾਂਦੀ ਹੈ। ਉਸ ਦੇ ਸਾਰੇ ਚਿੰਤਾ-ਝੋਰੇ ਮਿਟ ਜਾਂਦੇ ਹਨ। ਕੋਈ ਦੁੱਖ, ਵਿਕਾਰ, ਕੋਈ ਕਲੇਸ਼ ਉਸ ਉਤੇ ਜ਼ੋਰ ਨਹੀਂ ਪਾ ਸਕਦਾ। ਅਨੰਦ ਦੀ ਇਹ ਅਵਸਥਾ ਸਤਿਗੁਰੂ ਦੀ ਬਾਣੀ ਤੋਂ ਪ੍ਰਾਪਤ ਹੁੰਦੀ ਹੈ। ਇਸ ਬਾਣੀ ਨੂੰ ਗਾਉਣ ਵਾਲਿਆਂ, ਸੁਣਨ ਵਾਲਿਆਂ ਦੇ ਜੀਵਨ ਉੱਚੇ ਹੋ ਜਾਂਦੇ ਹਨ। ਇਸ ਬਾਣੀ ਵਿਚ ਉਹਨਾਂ ਨੂੰ ਸਤਿਗੁਰੂ ਪ੍ਰਤੱਖ ਦਿੱਸਦਾ ਹੈ :

ਅਨਦੁ ਸੁਣਹੁ ਵਡਭਾਗੀਹੋ
ਸਗਲ ਮਨੋਰਥ ਪੂਰੇ ॥
ਪਾਰਬ੍ਰਹਮੁ ਪ੍ਰਭੁ ਪਾਇਆ
ਉਤਰੇ ਸਗਲ ਵਿਸੂਰੇ ॥
ਦੂਖ ਰੋਗ ਸੰਤਾਪ ਉਤਰੇ
ਸੁਣੀ ਸਚੀ ਬਾਣੀ ॥
ਸੰਤ ਸਾਜਨ ਭਏ ਸਰਸੇ
ਪੂਰੇ ਗੁਰ ਤੇ ਜਾਣੀ ॥
ਸੁਣਤੇ ਪੁਨੀਤ ਕਹਤੇ ਪਵਿਤੁ
ਸਤਿਗੁਰੁ ਰਹਿਆ ਭਰਪੂਰੇ ॥
ਬਿਨਵੰਤਿ ਨਾਨਕੁ ਗੁਰ ਚਰਣ ਲਾਗੇ
ਵਾਜੇ ਅਨਹਦ ਤੂਰੇ ॥

*(ਰਾਮਕਲੀ, ਮ: ੩, ਅਨੰਦੁ, ੯੨੨)*

ਗੁਰੂ ਅਮਰਦਾਸ ਜੀ ਦੇ ਬਚਨਾਂ ਅਨੁਸਾਰ ਗੁਰੂ ਦੀ ਸਿਖਿਆ ਮੰਨਣ ਵਾਲਾ ਮਨੁੱਖ ਹੀ ਗੁਰੂ ਦੀਆਂ ਨਜ਼ਰਾਂ ਵਿਚ ਪ੍ਰਵਾਨ ਹੁੰਦਾ ਹੈ। ਗੁਰੂ ਦੀ ਸੇਵਾ ਤੋਂ ਹੀ ਸਭ ਕੁਝ ਪ੍ਰਾਪਤ ਹੁੰਦਾ ਹੈ। ਤੀਰਥ ਇਸ਼ਨਾਨ ਮਨੁੱਖ ਨੂੰ ਸ਼ਾਂਤੀ ਤੇ ਖੁਸ਼ੀ ਨਹੀਂ ਦੇ ਸਕਦੇ। ਸੇਵਾ ਕਰਨ ਸਮੇਂ ਹੰਕਾਰ ਨੂੰ ਦਿਲੋਂ ਕੱਢ ਦੇਣਾ ਚਾਹੀਦਾ ਹੈ। ਜਾਤ-ਪਾਤ ਦੀ ਸਿੱਖ ਧਰਮ ਵਿਚ ਮਨਾਹੀ ਹੈ ਤੇ ਸਿੱਖ ਬੀਬੀਆਂ ਲਈ ਘੁੰਡ ਕੱਢ ਕੇ ਸੰਗਤ ਵਿਚ ਆਉਣਾ ਮਨਮਤਿ ਹੈ। ਗੁਰੂ ਦੇ ਉਪਦੇਸ਼ਾਂ ਅਨੁਸਾਰ ਜੀਅ ਕੇ ਗੁਰੂ ਦੀਆਂ ਖੁਸ਼ੀਆਂ ਤੇ ਗੁਰੂ ਦੀ ਬਾਣੀ ਰਾਹੀਂ ਹੀ ਅਨੰਦ ਦੀ ਅਵਸਥਾ ਪ੍ਰਾਪਤ ਕਰ ਸਕਦੇ ਹਾਂ ਤੇ ਜੀਵਨ ਉੱਚਾ ਹੁੰਦਾ ਹੈ।

ਗੁਰੂ-ਪਾਤਸ਼ਾਹਾਂ ਦੀ ਮਹਿਮਾ ਅਕਥ ਹੈ। ਅਸੀਂ ਅਲਪੱਗ ਜੀਵ ਤਾਂ ਗੁਰੂ ਦੀ ਤਿਲ-ਮਾਤਰ ਵਡਿਆਈ ਦਾ ਵਰਨਣ ਵੀ ਨਹੀਂ ਕਰ ਸਕਦੇ। ਇਸ ਲਈ ਭੱਟ ਭੱਲ੍ਹ ਜੀ ਆਖਦੇ ਹਨ ਕਿ ਬੱਦਲਾਂ ਦੀਆਂ ਕਣੀਆਂ, ਧਰਤੀ ਦੀ ਬਨਸਪਤੀ, ਬਸੰਤ ਦੇ ਫੁੱਲ, ਸੂਰਜ ਤੇ ਚੰਦਰਮਾ ਦੀਆਂ ਕਿਰਨਾਂ, ਸਮੁੰਦਰ ਦੇ ਪੇਟ, ਗੰਗਾ ਦੀਆਂ ਲਹਿਰਾਂ ਦਾ ਅੰਤ ਤਾਂ ਸ਼ਾਇਦ ਕੋਈ ਪਾ ਸਕੇ, ਪਰ ਗੁਰੂ ਅਮਰਦਾਸ ਜੀ ਦੇ ਗੁਣਾਂ ਦਾ ਵਰਨਣ ਕਰਨਾ ਅਸੰਭਵ ਗੱਲ ਹੈ। ਇਸ ਲਈ ਇਹ ਕਹਿਣਾ ਹੀ ਯੋਗ ਹੈ ਕਿ ਗੁਰੂ ਅਮਰਦਾਸ ਜੀ ਤੁਹਾਡੀ ਤੁਲਨਾ ਕਿਸੇ ਨਾਲ ਨਹੀਂ ਕੀਤੀ ਜਾ ਸਕਦੀ :

ਘਨਹਰ ਬੂੰਦ, ਬਸੁਅ ਰੋਮਾਵਲਿ
ਕੁਸਮ ਬਸੰਤ, ਗਨੰਤ ਨ ਆਵੈ ॥
ਰਵਿ ਸਸਿ ਕਿਰਣਿ, ਉਦਰੁ ਸਾਗਰ ਕੋ
ਗੰਗ ਤਰੰਗ, ਅੰਤੁ ਕੋ ਪਾਵੈ ॥
ਰੁਦ੍ ਧਿਆਨ, ਗਿਆਨ ਸਤਿਗੁਰ ਕੇ
ਕਬਿ ਜਨ ਭਲੵ ਉਨਹ ਜੁੋ ਗਾਵੈ ॥
ਭਲੇ ਅਮਰਦਾਸ, ਗੁਣ ਤੇਰੇ
ਤੇਰੀ ਉਪਮਾ ਤੋਹਿ ਬਨਿ ਆਵੈ ॥ *(੧੩੯੬)*

ਵਿਚਾਰਧਾਰਾ

# ...ਕਹਾ ਗਾਫਲ ਸੋਇਆ

ਪ੍ਰਿੰਸੀਪਲ ਸਤਿਨਾਮ ਸਿੰਘ, ਹਮਰਾਜ਼ ਬਿਨ ਹਮਰਾਜ਼, ਚੰਡੀਗੜ੍ਹ

ਸੰਸਾਰ ਵਿਚ ਦੋ ਪ੍ਰਕਾਰ ਦੀ ਨਿੰਦਰਾ ਹੈ। ਇਕ ਉਹ ਨਿੰਦਰਾ ਹੈ ਜਿਸ ਵਿਚ ਮਨੁੱਖ ਦਾ ਸੁਚੇਤ ਮਨ ਬਾਹਰੀ ਦੁਨੀਆਂ ਤੋਂ ਅਚੇਤ ਹੋ ਜਾਂਦਾ ਹੈ, ਸੌਂ ਜਾਂਦਾ ਹੈ, ਦੁਨਿਆਵੀ ਕੰਮ-ਕਾਜ ਤੋਂ ਬੇਖਬਰ ਹੋ ਜਾਂਦਾ ਹੈ। ਵੇਖਣ, ਸੋਚਣ ਤੇ ਨਿਰਣਾ ਕਰਨ ਦੀਆਂ ਸ਼ਕਤੀਆਂ ਸਿਥਲ ਭਾਵ Dormant ਹੋ ਆਪਣੀ ਕਿਰਿਆ ਨਹੀਂ ਨਿਭਾਉਂਦੀਆਂ। ਇਕ ਤਰ੍ਹਾਂ ਨਾਲ ਇਹ ਬਾਹਰੀ ਇੰਦਰਿਆਂ ਦੀ ਵੀ ਨਿੰਦਰਾ ਹੈ। ਗੁਰਮਤਿ ਅਨੁਸਾਰ ਸਿੱਖ ਨੂੰ ਤਾਕੀਦ ਹੈ ਕਿ ਉਹ 'ਥੋੜ੍ਹਾ ਖਾਵੇ ਥੋੜ੍ਹਾ ਸਵੇਂ'। ਦਸਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ 'ਅਲਪ ਆਹਾਰ ਸੁਲਪ ਸੀ ਨਿੰਦਰਾ' ਦਾ ਫੁਰਮਾਨ ਗੁਰਸਿੱਖ ਲਈ ਇਕ ਅਟੱਲ ਸੇਧ ਹੈ। ਅੰਮ੍ਰਿਤ ਵੇਲਾ ਉਹ ਸੁਭਾਗਾ ਸਮਾਂ ਹੈ ਜਦੋਂ ਮਨੁੱਖ ਦਾ ਮਨ ਇਕਾਗਰ ਹੋ ਕੇ ਪਰਮਾਤਮਾ ਦੀ ਯਾਦ ਵਿਚ ਜੁੜ ਸਕਦਾ ਹੈ। ਜਗਤ ਗੁਰੂ ਬਾਬਾ ਨਾਨਕ ਜੀ ਦੇ ਸਿੱਖ ਨੂੰ ਝਾਲਾਗੇ ਭਾਵ ਅੰਮ੍ਰਿਤ ਵੇਲੇ ਉੱਠ ਕੇ ਨਾਮ ਜਪਣ ਤੇ ਫੇਰ ਸਾਰਾ ਦਿਨ ਹੱਥ ਕਾਰ ਤੇ ਚਿੱਤ ਕਰਤਾਰ ਅਨੁਸਾਰੀ ਅਜਪਾ ਜਾਪ ਜਪਣ ਦਾ ਆਦੇਸ਼ ਹੈ। ਗੁਰ ਫੁਰਮਾਨ ਹੈ, '**ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥**' ਅਥਵਾ '**ਝਾਲਾਘੇ ਉਠਿ ਨਾਮੁ ਜਪਿ ਨਿਸਿ ਬਾਸੁਰ ਆਰਾਧਿ**'—ਤੇ ਫੇਰ ਕੀ ਹੋਵੇਗਾ, '**ਕਾਹ੍ਹਾ ਤੁਝੈ ਨ ਬਿਆਪਈ ਨਾਨਕ ਮਿਟੈ ਉਪਾਧਿ**'। ਸਿਮਰਨ ਨਾਲ ਹਰ ਪ੍ਰਕਾਰ ਦੀ ਆਧੀ, ਬਿਆਧੀ ਤੇ ਉਪਾਧੀ ਮਿਟ ਜਾਂਦੀ ਹੈ। ਮਨ ਤੇ ਮੁੱਖ ਵਿਚ ਸੱਚੇ ਨਾਮ ਦਾ ਵਾਸਾ ਪਾਉਣ ਲਈ ਸਤਿਗੁਰ ਫੁਰਮਾਉਂਦੇ ਹਨ—

**ਚਉਥੈ ਪਹਰਿ ਸਬਾਹ ਕੈ**
**ਸੁਰਤਿਆ ਉਪਜੈ ਚਾਉ ॥**
**ਤਿਨਾ ਦਰੀਆਵਾ ਸਿਉ ਦੋਸਤੀ**
**ਮਨਿ ਮੁਖਿ ਸਚਾ ਨਾਉ ॥** *(੧੪੬)*

ਭਾਈ ਨੰਦ ਲਾਲ 'ਗੋਇਆ' ਅੰਮ੍ਰਿਤ ਵੇਲੇ ਦੇ ਜਾਗਣ ਦੀ ਮਹੱਤਤਾ ਬਿਆਨ ਕਰਦੇ ਹੋਏ ਲਿਖਦੇ ਹਨ ਕਿ ਸਵੇਰ ਦਾ ਜਾਗਣਾ ਹੀ ਪ੍ਰਭੂ-ਭਗਤਾਂ ਦੀ ਜ਼ਿੰਦਗੀ ਹੈ। ਏਸੇ ਕਰਕੇ ਮੈਂ ਗੋਬਿੰਦ ਸ਼ਰਨ 'ਚ ਆਉਣ ਤੋਂ ਬਾਅਦ ਅੰਮ੍ਰਿਤ ਵੇਲੇ ਦਾ ਸੌਣਾ ਆਪਣੇ ਆਪ ਉਤੇ ਹਰਾਮ ਕਰ ਦਿੱਤਾ ਹੈ। ਸੁਬਾਹ ਵੇਲੇ ਦੀ ਅਤਿ ਪਿਆਰੀ ਨਿੰਦਰਾ ਦੀ ਪ੍ਰੇਮ ਲੋਰੀ ਨੂੰ ਕੋਈ ਵਡਭਾਗਾ ਧਰਮੀ ਸੂਰਾ ਹੀ ਤਿਆਗ ਕੇ, ਇਸ਼ਨਾਨ ਕਰਦਾ ਹੈ ਤੇ ਬਾਣੀ ਪੜ੍ਹਦਾ, ਵੀਚਾਰਦਾ ਅਤੇ ਦਿਨ ਭਰ ਬਾਣੀ ਦੀ ਸੇਧ ਅਨੁਸਾਰ ਚੱਲਣ ਲਈ ਕਮਰ-ਬਸਤਾ ਹੁੰਦਾ ਹੈ। ਆਪ ਜੀ ਦੀ ਸਤਾਰ੍ਹਵੀਂ ਗਜ਼ਲ ਦਾ ਆਖ਼ਰੀ ਸ਼ਿਅਰ ਹੈ :

**ਬੇਦਾਰੀ ਅਸਤ**
**ਜ਼ਿੰਦਗੀ-ਇਆਰਫਾਨਿ ਸ਼ੌਕ।**
**'ਗੋਇਆ' ਹਰਾਮ ਕਰਦਮ,**
**ਅਜ਼ ਆਇੰਦਾ ਖ਼ਾਬਿ ਸੁਬਾਹ।**
*(ਦੀਵਾਨਿ-ਗੋਇਆ)*

ਇਹ ਵੇਲਾ, ਹਰਿ-ਧਨ ਖੱਟਣ ਦਾ ਹੈ। ਜਿਸ ਜੋਤ ਸਰੂਪ ਤੋਂ ਵਿਛੜੇ ਹਾਂ ਉਸ ਨਾਲ ਮਿਲਣ ਦਾ ਅਵਸਰ ਹੈ; ਨਾਨਕ ਸੱਚ ਮਾਰਗ ਹੀ ਵਡਿਆਈ ਵੀਚਾਰਨ ਅਤੇ ਸਹੀ ਅਰਥਾਂ ਵਿਚ ਗੁਰਸਿੱਖ ਬਣਨ ਦਾ ਮਾਰਗ ਹੈ। ਜੋ ਇਹ ਸੁਭਾਗਾ ਸਮਾਂ ਖੁੰਝਦੇ ਹਨ ਉਹਨਾਂ ਲਈ ਬਾਬਾ ਫ਼ਰੀਦ ਜੀ ਦਾ ਬੜਾ ਸਖ਼ਤ ਫੁਰਮਾਨ ਹੈ:

**ਫਰੀਦਾ ਪਿਛਲ ਰਾਤਿ ਨ ਜਾਗਿਓਹਿ**
**ਜੀਵਦੜੋ ਮੁਇਓਹਿ ॥** *(੧੩੮੩)*

ਅੱਧੀ ਰਾਤੀਂ ਚੂਨਾ ਮੰਡੀ ਲਾਹੌਰੋਂ, ਗਰਮਾ-ਗਰਮ ਕਰਾਰੀਆਂ ਘੁੰਘਣੀਆਂ ਤਿਆਰ ਕਰ, ਗੁਰ-ਮਾਰਗ ਦੀ ਪਾਂਧੀ ਸੰਗਤ ਨੂੰ ਛਕਾਉਣ ਵਾਲਾ ਬਾਲਕ, ਉਦਮੀਂ ਹੋ ਤੇ ਭਲਕੇ ਪ੍ਰਭਾਤੀ ਉੱਠ, ਇਸ਼ਨਾਨ ਕਰ, ਅੰਮ੍ਰਿਤਸਰ ਨਹਾ, ਹਰਿਨਾਮ ਜਪ, ਜਦ ਗੁਰ ਸਤਿਗੁਰ ਦਾ ਸਿੱਖ ਅਖਵਾਇਆ ਅਤੇ ਨਾਨਕ ਗੱਦੀ ਦਾ ਚੌਥਾ ਹੱਕਦਾਰ ਬਣਿਆ ਤਾਂ ਆਪਣੀ ਇਸ ਪ੍ਰਾਪਤੀ ਦਾ ਰਾਜ਼ ਕੁਝ ਇੰਝ ਬਿਆਨਿਆ :

**ਹਰਿ ਧਨੁ ਰਤਨੁ ਜਵੇਹਰੁ ਮਾਣਕੁ**
**ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ**
**ਹਰਿ ਭਗਤੀ ਹਰਿ ਲਿਵ ਲਾਈ ॥**
**ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ**
**ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ ॥**
*(੭੩੪)*

ਤਥਾ :

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ**
**ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥**
*(੩੦੫)*

ਸ਼ਾਂਤੀ ਦੇ ਪੁੰਜ ਸ਼ਹੀਦਾਂ ਦੇ ਸਿਰਤਾਜ ਦੇ ਹਿਰਦੇ ਸਿੰਘਾਸਨ ਉੱਤੇ ਜਦ ਆਮਦ ਤੇ ਬਾਣੀ ਆਈ ਤਾਂ ਆਪ ਬੇਸਾਖਤਾ ਗਾ ਉੱਠੇ :

**ਭਿੰਨੀ ਰੈਨੜੀਐ ਚਾਮਕਨਿ ਤਾਰੇ ॥**
**ਜਾਗਹਿ ਸੰਤ ਜਨਾ**
**ਮੇਰੇ ਰਾਮ ਪਿਆਰੇ ॥** *(੪੫੯)*

ਤਥਾ :

**ਚਿੜੀ ਚੁਹਕੀ ਪਹੁ ਫੁਟੀ**
**ਵਗਨਿ ਬਹੁਤੁ ਤਰੰਗ ॥**
**ਅਚਰਜ ਰੂਪ ਸੰਤਨ ਰਚੇ**
**ਨਾਨਕ ਨਾਮਹਿ ਰੰਗ ॥** *(੩੧੯)*

ਪਹੁ-ਫੁਟਾਲੇ ਦੀ ਇਕਾਂਤ ਸਮੇਂ ਪੰਛੀਆਂ ਦੇ ਬੋਲ ਸੁਹਾਵਣੇ ਲਗਦੇ ਹਨ। ਕੁਦਰਤ ਚਿੜੀਆਂ ਦੇ ਚੂਹਕਣ ਰਾਹੀਂ ਇਨਸਾਨ ਨੂੰ ਪ੍ਰੇਰਦੀ ਹੈ ਕਿ ਇਹ ਸਮਾਂ ਗ਼ਫ਼ਲਤ ਦੀ ਨਿੰਦਰਾ ਦਾ ਨਹੀਂ ਬਲਕਿ ਸਤਿਸੰਗੀਆਂ ਨਾਲ ਸਾਂਝ ਬਣਾ ਆਪਣੇ ਅੰਦਰ ਵਸਦੇ ਪਰਮਾਤਮਾ ਦੀ ਭਾਲ ਦਾ ਹੈ। ਇਹੀ ਵੇਲਾ ਹੈ ਜਦ ਰੱਬੀ ਪਿਆਰ ਦੇ ਤਰੰਗ ਮਨੁੱਖ ਦੇ ਹਿਰਦੇ ਵਿਚ ਉੱਠ ਸਕਦੇ ਹਨ।

ਅੰਮ੍ਰਿਤ ਵੇਲੇ ਸਵੱਖਤੇ ਜਾਗਣਾ, ਮਨੁੱਖ ਨੂੰ ਸਿਹਤਮੰਦ, ਸਿਆਣਾ ਤੇ ਧਨਵਾਨ ਬਣਾਉਂਦਾ ਹੈ ਅਤੇ ਅੰਮ੍ਰਿਤ ਵੇਲੇ ਉਹੀ ਜਾਗੇਗਾ ਜੋ ਰਾਤੀਂ ਜਲਦੀ ਸਵੇਂਗਾ। ਸਿਆਣਿਆਂ ਦਾ ਕਥਨ ਹੈ :

Early to bed and early to rise, makes a man Healthy, Wealthy and Wise.

ਦੂਜੀ ਨੀਂਦ ਉਹ ਹੈ ਜੋ ਸੁਚੇਤ ਮਨ ਆਦਮੀ ਦੇ ਜਾਗਦਿਆਂ ਉਸ ਵਿਚ ਆ ਵਾਪਰਦੀ ਹੈ। ਇਹ ਮਾਇਆ ਦੇ ਚਮਤਕਾਰਾਂ ਅਥਵਾ ਮਾਇਆ ਵਿਸਮਾਦ ਦੀ ਨੀਂਦ ਹੈ। ਐਸੀ ਨਿੰਦਰਾ ਵਿਚ ਆਦਮੀ ਜਾਗਦਾ ਹੋਇਆ ਵੀ ਅਸਲੀਅਤ ਨੂੰ ਨਹੀਂ ਜਾਣਦਾ ਤੇ ਸਮਝਦਾ। ਇਸ ਦੇ ਨੇਤਰ ਬਜਾਹਿਰ ਦੇਖਦੇ ਹੋਏ ਵੀ ਹਕੀਕਤ ਨੂੰ ਨਹੀਂ ਵੇਖਦੇ। ਕਾਦਰ ਦੀ ਕੁਦਰਤ ਵਿਚ ਰੱਬੀ ਜਲਵਾ ਵੇਖਣ ਦੀ ਥਾਂ ਇਹ ਪਰ-ਤ੍ਰਿਅ, ਪਰ-ਧਨ ਤੇ ਪਰਾਇ-ਰੂਪ ਨੂੰ ਮਾੜੀ ਨਜ਼ਰ ਤੇ ਨੀਯਤ ਨਾਲ ਵੇਖਦਾ ਹੈ। ਮਨ ਪਿਛੇ ਇੰਦਰਿਆਂ ਦੀ ਇਸ ਨੀਯਤ ਤੇ ਗਫ਼ਲਤ ਦਾ ਗੁਰੂ ਅਰਜਨ ਦੇਵ ਜੀ ਇੰਝ ਬਿਆਨ ਕਰਦੇ ਹਨ :

**ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥**
**ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥**
**ਰਸਨਾ ਸੋਈ ਲੋਭਿ ਮੀਠੈ ਸਾਦਿ॥**
**ਮਨੁ ਸੋਇਆ ਮਾਇਆ ਬਿਸਮਾਦਿ॥ ੧॥**
**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ॥**
**ਸਾਬਤੁ ਵਸਤੁ ਓਹੁ ਅਪਨੀ ਲਹੈ॥**
*(੧੮੨)*

ਅੱਖਾਂ ਨੂੰ ਮਾੜੀ ਨਜ਼ਰ ਨਾਲ ਵੇਖਣ ਦਾ ਦੋਸ਼ ਵਿਕਾਰ, ਕੰਨਾਂ ਨੂੰ ਪਰਾਈ ਨਿੰਦਿਆ ਸੁਣਨ ਦਾ ਚਸਕਾ, ਜੀਭਾ ਰੋਗ ਤੇ ਵਿਕਾਰ ਪੈਦਾ ਕਰਨ ਵਾਲੇ ਸੁਆਦਾਂ ਵਿਚ ਰੁੱਝੀ ਹੋਈ ਹੈ ਤੇ ਮਨ ਮਾਇਆ ਮੋਹਾਂ ਵਿਚ ਫਸਿਆ ਹੈ। ਜਿਹੜਾ ਇਸ ਆਪਣੇ ਹਿਰਦੇ ਘਰ ਵਿਚ ਇਸ ਨੀਂਦ ਤੋਂ ਸੁਚੇਤ ਰਹਿੰਦਾ ਹੈ ਉਹੀ ਆਪਣੀ ਜੀਵਨ ਪੂੰਜੀ ਨੂੰ ਸਫਲ ਤੇ ਸਾਬਤ ਰੱਖ ਸਕਦਾ ਹੈ। ਨੌਵੇਂ ਗੁਰਦੇਵ ਜਦ ਜਾਗਣ ਤੇ ਗਾਫਲ ਹੋ ਕੇ ਨਾ ਸੌਣ ਦੀ ਗੱਲ ਕਰਦੇ ਹਨ ਤਾਂ ਭਾਵ ਦੋਹਾਂ ਤਰ੍ਹਾਂ ਦੀ ਨਿੰਦਰਾ ਤੋਂ ਜਾਗਣ ਦਾ ਹੈ। ਆਪ ਜੀ ਫੁਰਮਾਉਂਦੇ ਹਨ :

**ਜਾਗ ਲੇਹੁ ਰੇ ਮਨਾ ਜਾਗ ਲੇਹੁ**
**ਕਹਾ ਗਾਫਲ ਸੋਇਆ॥**
**ਜੋ ਤਨੁ ਉਪਜਿਆ ਸੰਗ ਹੀ**
**ਸੋ ਭੀ ਸੰਗਿ ਨ ਹੋਇਆ॥** *(੭੨੬)*

ਹੇ ਭਾਈ! ਜਾਗ, ਉੱਠ, ਮਾਇਆ ਤੇ ਗਫਲਤ ਦੀ ਨਿੰਦਰਾ ਨੂੰ ਤਿਆਗ! ਵੇਖ ਜਿਹੜਾ ਸਰੀਰ ਮਨੁੱਖ ਦੇ ਪੈਦਾ ਹੋਣ ਸਮੇਂ ਨਾਲ ਆਉਂਦਾ ਹੈ ਉਹ ਵੀ ਮਰਨ ਸਮੇਂ ਨਾਲ ਨਹੀਂ ਜਾਂਦਾ। ਜਿਨ੍ਹਾਂ ਮਾਂ, ਬਾਪ, ਬੱਚਿਆਂ ਤੇ ਭਾਈ ਬੰਧੂਆਂ ਲਈ ਤੂੰ ਇਹ ਸਾਰੇ ਮੋਹ ਮਾਇਆ ਦੇ ਪਰਪੰਚ ਕਰਕੇ ਪਰਾਇਆ ਧਨ ਆਦਿ ਲਿਆਉਂਦਾ ਹੈਂ, ਜਿੰਦ ਨਿਕਲ ਜਾਣ ਉੱਤੇ, ਉਹ ਹੀ ਤੇਰੇ ਸਰੀਰ ਨੂੰ ਅਗਨੀ ਭੇਟ ਕਰ ਦੇਣਗੇ। ਉਪ੍ਰੋਕਤ ਸ਼ਬਦ ਵਿਚ ਗੁਰਦੇਵ ਹੋਰ ਤਾਕੀਦ ਕਰਦੇ ਹਨ :

**ਮਾਤ ਪਿਤਾ ਸੁਤ ਬੰਧ ਜਨ**
**ਹਿਤੁ ਜਾ ਸਿਉ ਕੀਨਾ॥**
**ਜੀਉ ਛੂਟਿਓ ਜਬ ਦੇਹ ਤੇ**
**ਡਾਰਿ ਅਗਨਿ ਮੈ ਦੀਨਾ॥**
**ਜੀਵਤ ਲਉ ਬਿਉਹਾਰੁ ਹੈ**
**ਜਗ ਕਉ ਤੁਮ ਜਾਨਉ॥**
**ਨਾਨਕ ਹਰਿ ਗੁਨ ਗਾਇ ਲੈ**
**ਸਭ ਸੁਫਨ ਸਮਾਨਉ॥**

ਅੰਮ੍ਰਿਤ ਵੇਲੇ ਉੱਠ ਕੇ ਸਿਮਰਨ ਦਾ ਅਭਿਆਸ ਕਰਨ ਵਾਲੇ ਸੰਤ ਜਨ ਮਾਇਆ ਦੇ ਹੱਲਿਆਂ ਵਲੋਂ ਸੁਚੇਤ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਐਸਾ 'ਪ੍ਰੇਮ-ਪਟੋਲਾ' ਮਿਲਦਾ ਹੈ ਜਿਸ ਦੀ ਬਰਕਤ ਨਾਲ ਉਨ੍ਹਾਂ ਨੂੰ ਕੁਦਰਤਿ ਵਿਚ ਹਰ ਪਾਸੇ ਪਰਮਾਤਮਾ ਹੀ ਦਿੱਸਣ ਲਗਦਾ ਹੈ। ਜਿਸ ਮਨੁੱਖ ਨੂੰ ਉਪ੍ਰੋਕਤ ਦੋਹਾਂ ਤਰ੍ਹਾਂ ਦੀ ਨਿੰਦਰਾ ਦੀ ਸੋਝੀ ਪੈ ਜਾਵੇ ਉਹ ਇਕ ਐਸੀ ਆਤਮਕ ਅਵਸਥਾ ਵਿਚ ਪਹੁੰਚ ਜਾਂਦਾ ਹੈ ਜਿਥੇ ਕੋਈ ਗ਼ਮ ਪੋਹ ਨਹੀਂ ਸਕਦਾ। ਉਥੇ ਕੋਈ ਚਿੰਤਾ ਨਹੀਂ ਵਿਆਪਦੀ, ਉਥੇ ਕੋਈ ਘਬਰਾਹਟ ਜ਼ੋਰ ਨਹੀਂ ਪਾਂਦੀ। ਉਸ ਆਤਮਕ ਅਵਸਥਾ ਨੂੰ ਜੋ ਅਪੜਦੇ ਹਨ ਉਹ ਸਦਾ ਪ੍ਰਭੂ ਚਰਨਾਂ ਨਾਲ ਜੁੜੇ ਰਹਿੰਦੇ ਹਨ ਤੇ ਲੋਕ ਸੁਖੀ ਪ੍ਰਲੋਕ ਸੁਹੇਲੇ ਹੋ ਥੀਂਦੇ ਹਨ।

(ਲਘੂ ਕਥਾ)

## ਸੇਵਾ

—ਭੁਪਿੰਦਰ ਕੌਰ, ਸਢੌਰਾ

'ਧੀਏ! ਕੱਪੜੇ ਧੋਂਦੀ ਏਂ? ਮਨਪ੍ਰੀਤ ਕੌਰ ਦੇ ਸਹੁਰੇ ਨੇ ਆਵਾਜ਼ ਮਾਰਦਿਆਂ ਪੁੱਛਿਆ।' 'ਲੈ ਮੇਰਾ ਇਹ ਕੁੜਤਾ ਪਜਾਮਾ ਵੀ ਧੋ ਦੇ। ਤਿੰਨ-ਚਾਰ ਦਿਨ ਹੋ ਗਏ ਪਾਇਆਂ। ਗਰਮੀਆਂ ਦੇ ਦਿਨਾਂ ਵਿਚ ਜਲਦੀ ਬੋ ਆ ਜਾਂਦੀ ਹੈ। ਮੈਨੂੰ ਆਪਣੇ ਆਪ ਨੂੰ ਇਨ੍ਹਾਂ ਵਿਚੋਂ ਬਦਬੂ ਆ ਰਹੀ ਏ।' ਮੰਜੇ 'ਤੇ ਬੀਮਾਰ ਪਏ ਜੋਗਿੰਦਰ ਸਿੰਘ ਨੇ ਕੰਬਦੀ ਆਵਾਜ਼ ਵਿਚ ਕਿਹਾ।

'ਪਿਤਾ ਜੀ...ਮੈਂ ਤਾਂ ਸੰਤਾਂ ਦੇ ਡੇਰੇ ਦੀਆਂ ਚਾਦਰਾਂ ਧੋ ਰਹੀ ਹਾਂ। ਹੁਣੇ ਡੇਰੇ ਦੀ ਸੇਵਾ ਵੀ ਕਰਨ ਜਾਣਾ ਹੈ।' ਨੂੰਹ ਚੁੱਪਚਾਪ ਚਾਦਰਾਂ ਧੋਣ ਵਿਚ ਮਗਨ ਸੀ ਪਰ ਜੋਗਿੰਦਰ ਸਿੰਘ 'ਸੇਵਾ' ਸ਼ਬਦ ਦੇ ਭਾਵਾਂ ਵਿਚ ਗੁੱਝਾ ਉਲਝ ਚੁੱਕਾ ਸੀ।

# ਕੀਰਤਨ ਸ਼ੈਲੀ ਦਾ ਅਨਮੋਲ ਖ਼ਜ਼ਾਨਾ ਡੱਬਿਆਂ ਵਿਚ ਬੰਦ ਹੈ : ਸੰਗੀਤਕਾਰ ਉੱਤਮ ਸਿੰਘ

*ਸ: ਸਤਿਬੀਰ ਸਿੰਘ*

ਖਾਲਸੇ ਦਾ ਅਵੇਸਲਾਪਣ ਕਹੀਏ ਜਾਂ ਨਿਆਰਾਪਣ ਖਾਲਸੇ ਨੂੰ ਉਮਰ ਭਰ ਦੀ ਸੰਗੀਤ ਸਾਧਨਾ ਦੇ ਕੇ ਸੰਗੀਤ ਰਾਹੀਂ ਉਸ ਦੇ ਰੂ-ਬ-ਰੂ ਹੋਣਾ ਚਾਹੁੰਦਾ ਸਾਂ ਪਰ ਖਾਲਸੇ ਦੇ ਇਸ ਪਾਸੇ ਧਿਆਨ ਨਾ ਧਰਨ ਕਰਕੇ ਸਿੱਖੀ ਨੂੰ ਦਿੱਤਾ ਜਾਣ ਵਾਲਾ ਸੰਗੀਤ ਦਾ ਅਨਮੋਲ ਖ਼ਜ਼ਾਨਾ ਡੱਬਿਆਂ ਵਿਚ ਬੰਦ ਹੋ ਕੇ ਰਹਿ ਗਿਆ ਹੈ। ਇਹ ਖ਼ਜ਼ਾਨਾ ਖਾਲਸੇ ਦੇ 300 ਸਾਲਾ ਸਾਜਨਾ ਦਿਵਸ 'ਤੇ ਰਿਲੀਜ਼ ਕੀਤਾ ਜਾਣਾ ਸੀ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸੰਗੀਤ ਵਿਚ ਅੰਤਰਰਾਸ਼ਟਰੀ ਪ੍ਰਸਿੱਧੀ ਰੱਖਣ ਵਾਲੇ ਸਿੱਖ ਕੌਮ ਦੇ ਹੀਰੇ ਸੰਗੀਤਕਾਰ ਸ: ਉੱਤਮ ਸਿੰਘ ਨੇ ਭਰੇ ਮਨ ਨਾਲ ਕੀਤਾ। ਉਹ ਇਥੇ ਜਵੱਦੀ ਟਕਸਾਲ ਦੀ ਮੁਖੀ ਬੀਬੀ ਜਸਵੀਰ ਕੌਰ ਖਾਲਸਾ ਦੇ ਗ੍ਰਿਹਿ ਵਿਖੇ ਗੈਰ-ਰਸਮੀ ਗੱਲਾਂ ਕਰ ਰਹੇ ਸਨ।

ਉੱਤਮ ਸਿੰਘ ਨੇ ਦੱਸਿਆ ਕਿ ਬਾਬਾ ਸੁੱਚਾ ਸਿੰਘ ਜਵੱਦੀ ਵਾਲੇ (ਪਰਲੋਕਵਾਸੀ) ਗੁਰਮਤਿ ਸੰਗੀਤ ਨੂੰ ਵਿਸ਼ਵ ਪੱਧਰ 'ਤੇ ਸੰਗੀਤ ਦੀ ਦੁਨੀਆਂ ਵਿਚ ਬਹੁਤ ਉੱਚਾ ਵੇਖਣਾ ਚਾਹੁੰਦੇ ਸਨ। ਉਨ੍ਹਾਂ ਦੀ ਪ੍ਰੇਰਨਾ ਸਦਕਾ ਮੈਂ ਨਿਮਾਣਾ ਸਿੱਖ ਇਸ ਕਾਰਜ ਲਈ ਤਿਆਰ ਹੋ ਗਿਆ ਤੇ ਸ਼ਬਦਾਂ ਦੀ ਆਡੀਓ ਤੇ ਵੀਡੀਓ ਬਣਾਉਣ ਦਾ ਮਨ ਵਿਚ ਚਾਅ ਕੁੱਦ ਪਿਆ। ਉਸ ਵੇਲੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸਰਦਾਰ ਗੁਰਚਰਨ ਸਿੰਘ ਟੌਹੜਾ ਅਤੇ ਮਨਜੀਤ ਸਿੰਘ ਕਲਕੱਤਾ ਸਕੱਤਰ ਨੇ ਵੀ ਹੌਸਲਾ ਦਿੱਤਾ। ਉਨ੍ਹਾਂ ਇਹ ਰਿਕਾਰਡ ਕੀਤੇ ਸ਼ਬਦ ਖੁਦ ਬੰਬਈ ਪੁੱਜ ਕੇ ਸਰਵਣ ਕੀਤੇ। ਸ: ਉੱਤਮ ਸਿੰਘ ਨੇ ਦੱਸਿਆ ਕਿ ਇਹ ਵੱਡਮੁੱਲੀ ਰਿਕਾਰਡਿੰਗ 300 ਸਾਲਾ ਸਮਾਗਮ ਲਈ ਕਰ ਦਿੱਤੀ ਗਈ। ਸਿੱਖ ਸੰਗੀਤ ਦੇ ਇਤਿਹਾਸ ਵਿਚ ਇਹ ਪਹਿਲੀ ਵਾਰ ਸੀ ਕਿ ਇਸ ਰਿਕਾਰਡਿੰਗ ਵਿਚ 150 ਸੰਗੀਤਕਾਰ ਲਏ ਗਏ। ਹੁਣ ਤੱਕ ਸ਼ਬਦ ਕੇਵਲ ਵਾਜੇ ਤੇ ਬਦਲੇ ਨਾਲ ਹੀ ਸੁਣਾਏ ਜਾ ਰਹੇ ਹਨ। ਸ਼ਬਦਾਂ ਦੀ ਰੂਹ ਉਹੀ ਰੱਖੀ ਗਈ। ਸੰਗੀਤਮਈ ਗਾਇਨ ਨੂੰ ਨਵਾਂ ਰੂਪ ਦਿੱਤਾ ਗਿਆ। ਇਸ ਵਿਚ 7 ਸ਼ਬਦ ਰਿਕਾਰਡ ਕੀਤੇ ਗਏ ਪਰ ਅੱਜ ਇਸ ਸੁਪਨੇ ਦੇ ਬਾਨੀ ਬਾਬਾ ਸੁੱਚਾ ਸਿੰਘ ਦੁਨੀਆਂ ਵਿਚ ਨਹੀਂ ਰਹੇ। 300 ਸਾਲਾ 'ਤੇ ਜਥੇਦਾਰ ਟੌਹੜਾ ਨੂੰ ਖਾਲਸਾ ਜਸ਼ਨਾਂ 'ਚੋਂ ਹੀ ਬਾਹਰ ਧੱਕ ਦਿੱਤਾ ਗਿਆ। ਹੁਣ ਇਸ ਵੱਡੇ ਬਜਟ ਦੀ ਰਿਕਾਰਡਿੰਗ ਨੂੰ ਕੌਣ ਹੱਥ ਪਾਵੇ, ਇਸ ਰਿਕਾਰਡਿੰਗ ਤੇ ਸੰਗੀਤਕਾਰ ਦੀ ਰੂਹ ਵਿਚਕਾਰ ਖਾਲਸੇ ਦੀ ਇਕ ਹੂਕ ਵਿਚਰ ਰਹੀ ਹੈ ਜਿਹੜੀ ਸੰਗੀਤਕਾਰ ਦੀ ਪੀੜ ਬਣ ਕੇ ਰਹਿ ਗਈ ਹੈ।

ਉਨ੍ਹਾਂ ਦੱਸਿਆ ਕਿ ਵੱਡੇ ਬਜਟ ਦੀ ਇਸ ਰਿਕਾਰਡਿੰਗ ਨੂੰ 22 ਦਿਨ ਲੱਗੇ ਅਤੇ ਇਸ ਲਈ ਇਕ ਸਾਲ ਪਹਿਲਾਂ ਰਿਹਰਸਲਾਂ ਹੁੰਦੀਆਂ ਰਹੀਆਂ। ਉਨ੍ਹਾਂ ਦਸਿਆ ਕਿ ਸੋਚਦਾ ਹਾਂ ਕਿ 'ਖੁਸ਼ਖਬਰੀ' ਫਿਲਮ ਬਣਾਵਾਂ ਅਤੇ ਇਹ ਸਾਰੀ ਰਿਕਾਰਡਿੰਗ ਦੁਆਲੇ ਇਹ ਧਾਰਮਿਕ ਫਿਲਮ ਘੁਮਾਈ ਜਾਵੇ। ਉਨ੍ਹਾਂ ਕਿਹਾ ਕਿ ਫਿਲਮ ਮੀਡੀਆ ਤੋਂ ਸਿੱਖ ਅਵੇਸਲੇ ਹਨ। ਜਦ ਕਿ ਇਸ ਮਾਧਿਅਮ ਰਾਹੀਂ 'ਨਾਨਕ ਨਾਮ ਜਹਾਜ਼' ਤੋਂ ਬਾਅਦ ਖਾਲਸਾ ਕੋਈ ਵੀ ਉੱਚ ਪਾਏ ਦੀ ਫ਼ਿਲਮ ਨਹੀਂ ਬਣਾ ਸਕਿਆ। ਉਨ੍ਹਾਂ ਫ਼ਿਲਮ ਮਾਧਿਅਮ ਦੇ ਵੱਧ ਪਸਾਰ ਦੀ ਉਦਾਹਰਣ ਦਿੰਦਿਆਂ ਕਿਹਾ ਕਿ 'ਜੋਰਜ' ਫ਼ਿਲਮ ਵਿਚ ਵੱਡੀ ਵੇਲਮੱਛੀ ਬੰਦਿਆਂ ਨੂੰ ਮਾਰ ਦਿੰਦੀ ਵਿਖਾਈ ਗਈ ਸੀ, ਇਸ ਫਿਲਮ ਦੇ ਰਿਲੀਜ਼ ਹੋਣ 'ਤੇ ਦੁਨੀਆਂ ਦੇ ਸਾਰੇ ਸਮੁੰਦਰੀ ਬੀਚ ਬੰਦ ਹੋ ਗਏ ਸਨ। ਸਮੁੰਦਰਾਂ ਦੇ ਕੰਢਿਆਂ 'ਤੇ ਸਭ ਕਾਰੋਬਾਰ ਠੱਪ ਹੋ ਗਏ ਸਨ। ਸਮੁੰਦਰੀ ਕੰਢਿਆਂ 'ਤੇ ਮੁੜ ਕਾਰੋਬਾਰ ਅਰੰਭ ਕਰਾਉਣ ਲਈ ਅਤੇ ਜੋਰਜ ਫਿਲਮ ਦੀ ਦਹਿਸ਼ਤ ਖ਼ਤਮ ਕਰਨ ਲਈ ਡੇਢ ਦਰਜਨ ਫ਼ਿਲਮਾਂ ਬਣਾਉਣੀਆਂ ਪਈਆਂ ਤਾਂ ਜਾ ਕੇ ਸਮੁੰਦਰੀ ਕਾਰੋਬਾਰ ਸ਼ੁਰੂ ਹੋਏ ਸਨ। ਉਨ੍ਹਾਂ ਕਿਹਾ ਉਨ੍ਹਾਂ ਦੇ ਮਨ ਵਿਚ ਹੈ ਕਿ ਖੁਸ਼ਖਬਰੀ ਫ਼ਿਲਮ ਬਣਾ ਕੇ ਗੁਰਮਤਿ ਦੀ ਉੱਚੀ ਗਾਇਨ ਸ਼ੈਲੀ ਸੰਸਾਰ ਸਾਹਮਣੇ ਰੱਖੀ ਜਾਵੇ। ਇਹ ਸੁਪਨਾ ਕਦ ਪੂਰਾ ਹੋਵੇਗਾ ਉਸ ਅਕਾਲ ਪੁਰਖ ਦੇ ਹੱਥ ਹੀ ਹੈ।

ਜਦੋਂ ਉਨ੍ਹਾਂ ਤੋਂ ਪੁੱਛਿਆ ਗਿਆ ਕਿ ਸਿੱਖ ਮਤ ਦੇ ਏਡੇ ਵੱਡੇ ਖ਼ਜ਼ਾਨੇ ਨੂੰ ਰਿਲੀਜ਼ ਕਰਨ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕੁਝ ਨਹੀਂ ਕਰ ਰਹੀ ਤਾਂ ਉਨ੍ਹਾਂ ਕਿਹਾ ਕਿ ਜਾਪਦਾ ਹੈ ਕਿ ਸੂਝ ਤੇ ਤਪੱਸਿਆ ਵਾਲੇ ਲੋਕ ਸ਼੍ਰੋਮਣੀ ਕਮੇਟੀ ਅੰਦਰ ਮੌਜੂਦ ਨਹੀਂ, ਵਰਨਾ ਇਹ ਖ਼ਜ਼ਾਨਾ 300 ਸਾਲਾ ਸਮਾਰੋਹਾਂ 'ਤੇ ਰਿਲੀਜ਼ ਹੋ ਜਾਂਦਾ ਤੇ ਅਸੀਂ ਸਿੱਖ ਸੰਸਾਰ ਨੂੰ ਦੱਸ ਸਕਦੇ ਕਿ ਗੁਰਮਤਿ ਸੰਗੀਤ ਸੰਸਾਰ ਦੀ ਰੂਹ ਨੂੰ ਹਿਲਾ ਸਕਣ ਦੀ ਸਮਰੱਥਾ ਰੱਖਦਾ ਹੈ।

ਜਦੋਂ ਉਨ੍ਹਾਂ ਤੋਂ ਉਨ੍ਹਾਂ ਦੇ ਜੀਵਨ ਬਾਰੇ ਪੁੱਛਿਆ ਗਿਆ ਤਾਂ ਉਨ੍ਹਾਂ ਕਿਹਾ ਕਿ ਉਹ ਚਾਰ ਸਾਲ ਦੀ ਉਮਰ ਤੋਂ ਗਾ ਰਿਹਾ ਹੈ ਤੇ ਪੰਜ ਸਾਲ ਦੀ ਉਮਰ ਤੋਂ ਕਮਾ ਰਿਹਾ ਹੈ। 5 ਪੰਜ ਤੋਂ 12 ਸਾਲ ਦੀ ਉਮਰ ਤੀਕ ਪੂਰੇ ਦੇਸ਼ ਵਿਚ ਪਿਤਾ ਜੀ ਨਾਲ ਕੀਰਤਨ ਕੀਤਾ ਤੇ ਸਿੱਖਿਆ। 5 ਸਾਲ ਵਿਚ ਘੜਾ ਵਜਾਉਣਾ ਸਿੱਖਿਆ, 7 ਸਾਲ ਦੀ ਉਮਰ ਵਿਚ ਤਬਲਾ, 6 ਮਹੀਨੇ ਸਿਤਾਰ ਸਿੱਖੀ, ਦੋ ਸਾਲ ਵੋਕਲ ਸੰਗੀਤ ਦੀ ਸਿੱਖਿਆ ਲਈ, ਵਾਇਲਨ ਸਿੱਖੀ। 1960 ਵਿਚ ਪਿਤਾ ਜੀ ਨਾਲ ਬੰਬਈ ਪੁੱਜ ਗਿਆ। ਉਥੇ ਵੈਸਟਰਨ ਕਲਾਸੀਕਲ ਟ੍ਰੇਨਿੰਗ ਆਫ ਵਾਇਲਨ ਸਕੂਲ ਵਿਚ ਦਾਖਲ ਹੋਇਆ। ਫੇਰ ਕੀ, ਬੰਬਈ ਵਿਚ ਵਾਇਲਨ ਦੀ ਧੁੰਮ ਪੈ ਗਈ। ਮਦਨਜੀਤ, ਓ. ਪੀ. ਨਈਅਰ, ਕਲਿਆਣ ਜੀ ਆਨੰਦ ਜੀ, ਲਕਸ਼ਮੀ ਕਾਂਤ, ਪਿਆਰੇ ਲਾਲ ਨਾਲ ਸਹਾਇਕ ਸੰਗੀਤਕਾਰ ਦੇ ਤੌਰ 'ਤੇ ਕੰਮ ਕੀਤਾ। 1965 ਵਿਚ ਫਿਲਮਾਂ ਨੂੰ ਧੁਨਾਂ ਬਣਾ ਕੇ ਦਿੱਤੀਆਂ।

ਹੁਣ ਤੱਕ ਦੇਸ਼ ਦੀਆਂ ਸਾਰੀਆਂ ਭਾਸ਼ਾਵਾਂ ਦੀਆਂ ਫਿਲਮਾਂ ਵਿਚ ਮਿਊਜ਼ਿਕ ਦੇ ਚੁੱਕਿਆ ਹਾਂ। ਮੇਰੀ ਉਮਰ ਦੇ ਸਾਰੇ ਪੜਾਅ ਸੰਗੀਤ ਸਾਧਨਾ ਨੂੰ ਸਮਰਪਤ ਹਨ।

ਉਨ੍ਹਾਂ ਨੂੰ ਮਿਲਣ ਉਪਰੰਤ ਇਹ ਅਹਿਸਾਸ ਹੋਇਆ ਕਿ ਸਿੱਖ ਸਮਾਜ ਪਾਸ ਹੀਰੇ ਮੌਜੂਦ ਹਨ ਪਰ ਸਿੱਖੀ ਦੇ ਠੇਕੇਦਾਰ ਬਣੇ ਬੈਠੇ ਸਿਆਸਤਦਾਨਾਂ ਤੇ ਧਾਰਮਿਕ ਪ੍ਰਬੰਧਕਾਂ ਨੂੰ ਐਸੇ ਉੱਚ ਪਾਏ ਦੇ ਅਨੁਭਵੀ ਬੰਦਿਆਂ ਦੀ ਪਛਾਣ ਨਹੀਂ।

*('ਪੰਜਾਬੀ ਟ੍ਰਿਬਿਊਨ' ਵਿਚੋਂ ਧੰਨਵਾਦ ਸਹਿਤ)*

## ਸਿੱਖ ਪ੍ਰਚਾਰਕ ਇਸਤਰੀ ਦਾ ਪਹਿਲਾ ਪ੍ਰਚਾਰ ਕੇਂਦਰ

# ਉਸ ਦਾ ਆਪਣਾ ਪਰਿਵਾਰ

ਡਾ: ਸਰਬਜੋਤ ਕੌਰ, ਲੈਕਚਰਾਰ (ਪੰਜਾਬੀ), ਲੁਧਿਆਣਾ

ਵਿਸ਼ੇ ਵੱਲ ਆਉਣ ਤੋਂ ਪਹਿਲਾਂ ਮੈਂ ਆਪ ਜੀ ਦਾ ਧਿਆਨ ਇਕ ਗੈਰ-ਸਿੱਖ ਲੜਕੀ ਸਵਿਤਾ ਰਸ਼ਿਮ ਦੀ ਅਜੀਤ ਅਖ਼ਬਾਰ ਵਿਚ 25 ਦਸੰਬਰ 2000 ਨੂੰ ਛਪੀ ਇਕ ਚਿੱਠੀ ਵੱਲ ਦਿਵਾਉਣਾ ਚਾਹਾਂਗੀ। ਸੰਪਾਦਕ ਦੇ ਨਾਂ ਲਿਖੀ ਗਈ ਚਿੱਠੀ ਕੁਝ ਇਸ ਪ੍ਰਕਾਰ ਹੈ :

"ਮੈਂ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਦੀ ਇਕ ਵਿਦਿਆਰਥਣ ਹਾਂ। ਮੈਂ ਨਾ ਤਾਂ ਪੰਜਾਬੀ ਹਾਂ ਅਤੇ ਨਾ ਹੀ ਸਿੱਖ। ਪੜ੍ਹਾਈ ਦੇ ਸਿਲਸਿਲੇ ਵਿਚ ਮੈਨੂੰ ਪੰਜਾਬ ਯੂਨੀਵਰਸਿਟੀ ਆਉਣਾ ਪਿਆ ਅਤੇ ਪਿਛਲੇ ਤਿੰਨ ਸਾਲਾਂ ਤੋਂ ਮੈਂ ਇਥੇ ਰਹਿ ਰਹੀ ਹਾਂ। ਮੈਂ ਕਿਤਾਬਾਂ ਵਿਚੋਂ ਸਿੱਖ ਧਰਮ ਬਾਰੇ ਬਹੁਤ ਜਾਣਕਾਰੀ ਪ੍ਰਾਪਤ ਕੀਤੀ ਸੀ। ਕਿਤਾਬਾਂ ਪੜ੍ਹ ਕੇ ਮੇਰਾ ਸਿੱਖ ਫਲਸਫੇ ਅਤੇ ਸਿੱਖ ਸ਼ਹੀਦਾਂ ਅੱਗੇ ਸਿਰ ਝੁਕ ਜਾਂਦਾ ਸੀ ਪਰ ਪੰਜਾਬ ਯੂਨੀਵਰਸਿਟੀ ਵਿਚ ਸਿੱਖ ਨੌਜੁਆਨਾਂ ਦੀ ਹਾਲਤ ਵੇਖ ਕੇ ਮੇਰੇ ਤੋਂ ਰਿਹਾ ਨਹੀਂ ਗਿਆ। ਮੇਰੇ ਜਜ਼ਬਾਤਾਂ ਨੇ ਮੈਨੂੰ ਪੱਤਰ ਲਿਖਣ ਲਈ ਮਜਬੂਰ ਕਰ ਦਿੱਤਾ। ਮੈਨੂੰ ਪੰਜਾਬੀ ਲਿਖਣੀ ਨਹੀਂ ਆਉਂਦੀ। ਇਹ ਚਿੱਠੀ ਮੈਂ ਆਪਣੀ ਕਿਸੇ ਸਹੇਲੀ ਤੋਂ ਲਿਖਵਾ ਰਹੀ ਹਾਂ।

ਅੱਜ ਸਿੱਖ ਨੌਜੁਆਨ ਆਪਣੇ ਕੇਸ ਕਟਵਾ ਕੇ ਆਪਣਾ ਨਾਂ ਹੀ ਨਹੀਂ ਡੁਬੋ ਰਹੇ ਬਲਕਿ ਆਪਣੇ ਕੇਸਾਧਾਰੀ ਮਾਪਿਆਂ ਦੀ ਮਾਨਸਿਕਤਾ ਨਾਲ ਵੀ ਧ੍ਰੋਹ ਕਮਾ ਰਹੇ ਹਨ। ਸੱਚ ਮੰਨਿਓ ਲੋਕੋ, ਯੂਨੀਵਰਸਿਟੀ ਵਿਚ ਰਹਿ ਰਹੇ ਸਿੱਖਾਂ ਦੇ ਜਿੰਨੇ ਮੁੰਡਿਆਂ ਨੇ ਵੀ ਵਾਲ ਕਟਵਾਏ ਹੋਏ ਹਨ, ਉਹ ਸਾਰੇ ਸਿਗਰਟਾਂ ਪੀਂਦੇ ਹਨ ਅਤੇ ਹੋਰ ਨਸ਼ੇ ਕਰਦੇ ਹਨ। ਪੰਜਾਬ ਦੇ ਦੂਰ ਦੁਰਾਡੇ ਪਿੰਡਾਂ ਵਿਚੋਂ ਆਏ ਮੁੰਡੇ ਜੋ ਹੋਸਟਲਾਂ ਵਿਚ ਰਹਿੰਦੇ ਹਨ, ਹੁਣ ਇੰਨੀਆਂ ਮਾੜੀਆਂ ਆਦਤਾਂ ਦੇ ਸ਼ਿਕਾਰ ਹਨ ਕਿ ਲਿਖਦਿਆਂ ਵੀ ਸ਼ਰਮ ਆਉਂਦੀ ਹੈ। ਹਰ ਮੁੰਡਾ ਆਪਣੀ ਪਹਿਚਾਣ ਢਿੱਲੋਂ, ਬਰਾੜ, ਸੰਧੂ, ਰੰਧਾਵਾ ਅਤੇ ਮਾਨ ਆਦਿ ਜਿਹੀਆਂ ਜਾਤਾਂ ਨਾਲ ਕਰਵਾਉਂਦਾ ਹੈ। ਸਿੰਘ ਅੱਖਰ ਇਨ੍ਹਾਂ ਦੇ ਨਾਂ ਵਿਚੋਂ ਗਾਇਬ ਹੀ ਹੋ ਰਿਹਾ ਹੈ। ਸ਼ਾਇਦ ਤੰਬਾਕੂ ਅਤੇ ਅਫ਼ੀਮ ਨੇ ਉਨ੍ਹਾਂ ਨੂੰ ਸੱਚਮੁੱਚ ਹੀ ਬੱਬਰ ਸ਼ੇਰ ਨਹੀਂ ਰਹਿਣ ਦਿੱਤਾ। ਮੈਂ ਸਿੱਖ ਸਮਾਜ ਅਤੇ ਸਿੱਖ ਨੌਜੁਆਨਾਂ ਦੇ ਮਾਪਿਆਂ ਨੂੰ ਦੁਖੀ ਮਨ ਨਾਲ ਬੇਨਤੀ ਕਰਦਾ ਹਾਂ ਕਿ ਉਹ ਆਪਣੀ ਜਵਾਨੀ ਨੂੰ ਜਰਦੇ ਅਤੇ ਅਫੀਮ ਤੋਂ ਬਚਾ ਕੇ ਆਪਣੇ ਵਿਰਸੇ ਨਾਲ ਜੋੜਨ ਦਾ ਯਤਨ ਕਰਨ। ਮੈਂ ਉਮੀਦ ਕਰਦੀ ਹਾਂ ਕਿ ਸਿੱਖ ਸਮਾਜ ਇਕ ਗੈਰ-ਸਿੱਖ ਕੁੜੀ ਦੀਆਂ ਭਾਵਨਾਵਾਂ ਵੱਲ ਧਿਆਨ ਦੇਵੇਗਾ।"

ਹਿਰਦਾ ਪਾਟਣ ਨੂੰ ਆਉਂਦਾ ਹੈ ਅਜਿਹੇ ਪੱਤਰ ਜਾਂ ਅਜਿਹੀਆਂ ਖ਼ਬਰਾਂ ਪੜ੍ਹ ਕੇ। ਜਿਹਨਾਂ ਅਸੂਲਾਂ ਅਤੇ ਆਦਰਸ਼ਾਂ ਨੂੰ ਸਾਡੇ ਗੁਰੂ ਸਾਹਿਬਾਨ ਅਤੇ ਬਾਅਦ ਵਿਚ ਸਾਡੇ ਬਜ਼ੁਰਗਾਂ ਨੇ ਆਪਣਾ ਖ਼ੂਨ ਪਾ ਕੇ ਸਿਰਜਿਆ ਅਤੇ ਸਿੰਜਿਆ, ਉਹਨਾਂ ਅਸੂਲਾਂ ਤੋਂ ਲਾਪ੍ਰਵਾਹ ਤੇ ਬੇਮੁੱਖ ਹੋ ਕੇ ਜਦੋਂ ਅੱਜ ਦਾ ਸਿੱਖ ਨੌਜੁਆਨ ਨਸ਼ਿਆਂ ਵਿਚ ਗਰਕ ਹੁੰਦਾ ਨਜ਼ਰ ਆਉਂਦਾ ਹੈ ਤਾਂ ਸਿੱਖੀ ਦਰਦ ਰੱਖਣ ਵਾਲਾ ਹਰ ਗੁਰਸਿੱਖ ਇਹ ਸੋਚਣ ਲਈ ਮਜਬੂਰ ਹੋ ਜਾਂਦਾ ਹੈ ਕਿ ਆਖ਼ਰ ਕਾਰਨ ਕੀ ਹੈ? ਕਿਉਂ ਅੱਜ ਦੇ ਨੌਜੁਆਨ ਨੂੰ ਆਪਣੇ ਗੌਰਵਮਈ ਵਿਰਸੇ ਦਾ ਅਹਿਸਾਸ ਨਹੀਂ? ਕਿਉਂ ਅੱਜ ਦੇ ਬੱਚੇ ਗੁਰਸਿੱਖੀ ਜੀਵਨ ਜਿਉਣ ਨੂੰ ਪਛੜੇਵਾਂ (backwardness) ਸਮਝਦੇ ਹਨ? ਕਿਉਂ ਅੱਜ ਦੀ ਪੀੜ੍ਹੀ ਆਧੁਨਿਕਤਾ ਦੇ ਚੱਕਰ ਵਿਚ ਪੈ ਕੇ ਗੁਰਮਤਿ ਅਸੂਲਾਂ ਨੂੰ ਤਿਲਾਂਜਲੀ ਦੇ ਰਹੀ ਹੈ? 'ਕਿਉਂ? ਕਿਉਂ? ਕਿਉਂ? ਜਦੋਂ ਅਸੀਂ ਇਕ ਪਾਸੇ ਇਤਿਹਾਸ ਵਿਚ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਜੀ ਦੀ ਅੱਠ ਤੇ ਛੇ ਸਾਲ ਦੀ ਛੋਟੀ ਜਿਹੀ ਉਮਰ ਵਿਚ ਸਿੱਖੀ ਅਸੂਲਾਂ ਲਈ ਸ਼ਹਾਦਤ ਦੇਣ ਦੀ ਗੱਲ ਪੜ੍ਹਦੇ ਹਾਂ ਤੇ ਦੂਜੇ ਪਾਸੇ ਅੱਜ ਦੇ ਸਿੱਖ ਨੌਜੁਆਨ ਨੂੰ ਅਸੂਲਾਂ ਨੂੰ ਤਿਆਗ ਕੇ ਫੈਸ਼ਨਪ੍ਰਸਤੀ ਦੇ ਵਹਿਣ ਵਿਚ ਰੁੜ੍ਹਿਆ ਵੇਖਦੇ ਹਾਂ ਤਾਂ ਸਾਨੂੰ ਇਤਿਹਾਸ ਅਤੇ ਵਰਤਮਾਨ ਵਿਚ ਇਕ ਵਿਰੋਧਾਭਾਸ ਨਜ਼ਰ ਆਉਂਦਾ ਹੈ। ਮਨ ਸੋਚਦਾ ਹੈ ਕਿ ਆਖ਼ਰ ਇੰਨੀ ਛੋਟੀ ਉਮਰ ਵਿਚ ਸ਼ਹਾਦਤ ਦੇਣ ਦੀ ਹਿੰਮਤ ਤੇ ਦਲੇਰੀ ਉਨ੍ਹਾਂ ਵਿਚ ਕਿਥੋਂ ਆਈ ਜਦਕਿ ਅੱਜ ਦਾ ਨੌਜੁਆਨ ਉਨ੍ਹਾਂ ਦੀ ਸ਼ਹਾਦਤ ਬਾਰੇ ਗਿਆਨ ਤੱਕ ਨਹੀਂ ਰੱਖਦਾ।

ਗੁਰਬਾਣੀ ਦਾ ਫੁਰਮਾਨ ਹੈ :

**ਤਿਨ ਧੰਨੁ ਜਣੇਦੀ ਮਾਉ**
**ਆਏ ਸਫਲੁ ਸੇ ॥** (੪੮੮)

ਥੋੜ੍ਹਾ ਜਿਹਾ ਬਰੀਕੀ ਨਾਲ ਵਿਚਾਰੀਏ ਤਾਂ ਨਜ਼ਰ ਆਉਂਦਾ ਹੈ ਕਿ ਇਸ ਲਾਸਾਨੀ ਸ਼ਹਾਦਤ ਦੀਆਂ ਜੜ੍ਹਾਂ ਸਾਹਿਬਜ਼ਾਦਿਆਂ ਦੇ ਬਚਪਨ ਦੀ ਸੁਚੱਜੀ ਸਿਖਲਾਈ ਅਤੇ ਅਨੁਕੂਲ ਪਰਿਵਾਰਕ ਵਾਤਾਵਰਨ ਦੀ ਜ਼ਰਖੇਜ਼ ਮਿੱਟੀ ਵਿਚ ਲੱਗੀਆਂ ਹੋਈਆਂ ਹਨ। ਮਨੋਵਿਗਿਆਨੀਆਂ ਦਾ ਵਿਚਾਰ ਹੈ ਕਿ ਬੱਚੇ ਦੇ ਵਿਕਾਸ ਉਤੇ ਘਰੇਲੂ ਵਾਤਾਵਰਨ ਦਾ ਬੜਾ ਡੂੰਘਾ ਅਸਰ ਪੈਂਦਾ ਹੈ। ਪਰਿਵਾਰ ਸਮਾਜ ਦੀ ਇਕ ਮਹੱਤਵਪੂਰਨ ਬੁਨਿਆਦੀ ਇਕਾਈ ਹੈ। **ਹਰ ਤਰ੍ਹਾਂ ਦੀ ਸਮਾਜਕ ਤਬਦੀਲੀ ਦਾ ਅਮਲ ਪਰਿਵਾਰ ਤੋਂ ਹੀ ਸ਼ੁਰੂ ਹੁੰਦਾ ਹੈ। ਪਰਿਵਾਰ ਸਭਿਅਤਾ ਦੀ ਕਾਰਜਸ਼ਾਲਾ ਹੈ, ਇਥੇ ਹੀ ਬੱਚੇ ਦੇ ਆਚਰਨ ਦੀ**

**ਘਾੜਤ ਘੜੀ ਜਾਂਦੀ ਹੈ, ਪਰਿਵਾਰ ਧਰਮ ਦੀ ਟਕਸਾਲ ਹੈ।** ਗੁਰਮਤਿ ਦਾ ਉਦੇਸ਼ ਮਨੁੱਖ ਨੂੰ ਸੱਚ ਸਰੂਪ ਰੱਬੀ ਹਸਤੀ ਦੇ ਲੜ ਲਾ ਕੇ ਉਸ ਨੂੰ 'ਸਚਿਆਰ' ਬਣਾਉਣਾ ਹੈ ਤਾਂ ਕਿ ਨਰੋਏ ਸਮਾਜ ਦੀ ਸਿਰਜਨਾ ਕੀਤੀ ਜਾ ਸਕੇ। ਅਜਿਹਾ ਤਾਂ ਹੀ ਸੰਭਵ ਹੈ ਜੇਕਰ ਨਰੋਈਆਂ ਸ਼ਖ਼ਸੀਅਤਾਂ ਘੜੀਆਂ ਜਾਣ। ਪਰਿਵਾਰ ਅਜਿਹੀ ਸ਼ਖ਼ਸੀਅਤ ਦੇ ਨਿਰਮਾਣ ਲਈ ਬੁਨਿਆਦੀ ਟਕਸਾਲ ਹੈ।

ਭੱਟਾਂ ਦੇ ਸਵੱਈਆਂ ਵਿਚ ਗੁਰੂ ਅਰਜਨ ਦੇਵ ਜੀ ਬਾਰੇ ਲਿਖਿਆ ਹੈ :

**'ਤੈ ਜਨਮਤ ਗੁਰਮਤਿ ਬ੍ਰਹਮੁ ਪਛਾਣਿਓ'**

*(ਸਵਈਏ, ਮਹਲੇ ਪੰਜਵੇਂ ਕੇ ੫, ੧੪੦੭)*

ਭਾਵ, ਗੁਰੂ ਅਰਜਨ ਦੇਵ ਜੀ ਜਨਮ ਤੋਂ ਹੀ ਰੱਬ ਨਾਲ ਜੁੜੇ ਹੋਏ ਸਨ। ਪ੍ਰਸ਼ਨ ਪੈਦਾ ਹੁੰਦਾ ਹੈ ਕਿ ਕੋਈ ਜੰਮਦਿਆਂ ਹੀ ਬ੍ਰਹਮ-ਗਿਆਨੀ ਕਿਵੇਂ ਹੋ ਸਕਦਾ ਹੈ? ਭੱਟਾਂ ਨੇ ਲਿਖਿਆ ਹੈ ਤੇ ਉਹ ਵੀ ਗੁਰੂ ਅਰਜਨ ਸਾਹਿਬ ਬਾਰੇ, ਗਲਤ ਤਾਂ ਹੋ ਨਹੀਂ ਸਕਦਾ। ਪ੍ਰੋ. ਪੂਰਨ ਸਿੰਘ ਆਪਣੀ ਪੁਸਤਕ 'ਸਿੱਖੀ ਦੀ ਆਤਮਾ' ਵਿਚ ਲਿਖਦੇ ਹਨ ਕਿ ਰੱਬੀ ਅਥਵਾ ਅਧਿਆਤਮਕ ਅਨੁਭਵ ਦਾ ਬੋਧ ਸਾਨੂੰ ਵਿਭਿੰਨ ਮਨੁੱਖੀ ਅਨੁਭਵਾਂ ਦੇ ਰੂਪ ਵਿਚ ਹੁੰਦਾ ਹੈ। ਮਾਂ ਦਾ ਆਪਣੇ ਬੱਚੇ ਨਾਲ ਪਿਆਰ, ਦੰਪਤੀ ਜੀਵਨ ਦੇ ਪਤੀ-ਪਤਨੀ ਦੇ ਮਧੁਰ ਸੰਬੰਧ, ਮਾਤਾ ਦੀ ਵਾਤਸਾਲਤਾ, ਪ੍ਰੇਮੀਆਂ ਦਾ ਸੰਪੂਰਨ ਆਤਮ-ਸਮਰਪਣ ਤੇ ਆਤਮਿਕ ਤੌਰ ਤੇ ਇਕਸੁਰਤਾ ਵਰਗੇ ਅਨੁਭਵਾਂ ਦੁਆਰਾ ਰੱਬੀ ਜੋਤ ਦਾ ਨਿੰਮਾ-ਨਿੰਮਾ ਅਹਿਸਾਸ ਹੁੰਦਾ ਹੈ, ਇਸ ਮਾਨਵੀ ਅਨੁਭਵ ਨੂੰ ਅਧਿਆਤਮਕ ਯਾਤਰਾ ਦਾ ਪ੍ਰਥਮ ਪੜਾਅ ਮੰਨਿਆ ਜਾ ਸਕਦਾ ਹੈ। ਅਜੋਕੀ ਸਾਇੰਸ ਵੀ ਕਹਿੰਦੀ ਹੈ ਕਿ ਮਨੁੱਖ ਮਾਹੌਲ ਦਾ ਪੁਤਲਾ ਹੈ। ਉਸ ਨੂੰ ਜਿਹੋ-ਜਿਹਾ ਮਾਹੌਲ ਮਿਲੇਗਾ ਉਸੇ ਤਰ੍ਹਾਂ ਹੀ ਉਹ ਢਲ ਜਾਵੇਗਾ। ਸੋ ਬੱਚਾ ਜੰਮਦਿਆਂ ਹੀ ਬ੍ਰਹਮ-ਗਿਆਨੀ ਹੋ ਸਕਦਾ ਹੈ ਜੇ ਉਸ ਨੂੰ ਜਨਮ ਤੋਂ ਪਹਿਲੇ ਅਤੇ ਬਾਅਦ ਵਿਚ ਪ੍ਰੇਮ, ਕਰੁਣਾ, ਦਰਦ, ਸੇਵਾ, ਉਪਕਾਰ, ਸੰਤੋਖ, ਦਇਆ ਆਦਿ ਦੇ ਸਦਗੁਣਾਂ ਵਾਲਾ ਮਾਹੌਲ ਮਿਲੇ। ਗੁਰਬਾਣੀ ਕਹਿੰਦੀ ਹੈ ਕਿ ਇਹ ਮਾਂ ਦੇ ਵੱਸ ਵਿਚ ਹੈ ਕਿ ਉਸ ਨੇ ਚੋਰ ਪੈਦਾ ਕਰਨਾ ਹੈ ਕਿ ਸਾਧ, ਦੁਰਾਚਾਰੀ ਪੈਦਾ ਕਰਨਾ ਹੈ ਕਿ ਸਦਾਚਾਰੀ। ਜਦੋਂ ਗੁਰੂ ਰਾਮਦਾਸ ਜੀ ਕਹਿੰਦੇ ਹਨ ਕਿ :

**ਜਿਨ ਹਰਿ ਹਿਰਦੈ ਨਾਮੁ ਨ ਬਸਿਓ**<br>**ਤਿਨ ਮਾਤ ਕੀਜੈ ਹਰਿ ਬਾਂਝਾ॥**

*(ਜੈਤਸਰੀ, ਮਹਲਾ ੪, ੬੯੭)*

ਤਾਂ ਆਪ ਦਾ ਭਾਵ ਇਹੀ ਹੈ ਕਿ ਜੇ ਕਿਸੇ ਮਨੁੱਖ ਦੇ ਹਿਰਦੇ ਵਿਚ ਨਾਮ ਦਾ ਵਾਸਾ ਨਹੀਂ ਤਾਂ ਕਸੂਰਵਾਰ ਉਹ ਨਹੀਂ ਸਗੋਂ ਉਸ ਦੀ ਮਾਤਾ ਹੈ ਜਿਸ ਨੇ ਉਸਨੂੰ ਹਰਿ ਜਸ ਸੁਣਾਇਆ ਹੀ ਨਹੀਂ। ਗੁਰੂ ਸਾਹਿਬ ਅਜਿਹੀ ਮਾਂ ਦੇ ਬਾਂਝਪੁਣੇ ਵਿਚ ਹੀ ਬਿਹਤਰੀ ਸਮਝਦੇ ਹਨ। ਬਾਬਾ ਫਰੀਦ ਜੀ ਦਾ ਵੀ ਕਥਨ ਹੈ ਕਿ :

**ਵਿਸਰਿਆ ਜਿਨ੍ ਨਾਮੁ ਤੇ ਭੁਇ ਭਾਰੁ ਥੀਏ॥**

*(ਰਾਗੁ ਆਸਾ, ਫਰੀਦ ਜੀਉ, ੪੮੮)*

ਏਸੇ ਹੀ ਸੰਦਰਭ ਵਿਚ ਭਗਤ ਕਬੀਰ ਜੀ ਦਾ ਕਥਨ ਹੈ ਕਿ :

**ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥**<br>**ਬਿਧਵਾ ਕਸ ਨ ਭਈ ਮਹਤਾਰੀ॥**

*(ਗਉੜੀ, ਕਬੀਰ ਜੀ, ੩੨੮)*

ਉਹ ਮਾਂ ਜਿਸ ਦੇ ਪੁੱਤਰ ਨੇ ਗੁਰ-ਗਿਆਨ ਦੀ ਵੀਚਾਰ ਨਹੀਂ ਕੀਤੀ ਉਹ ਵਿਧਵਾ ਕਿਉਂ ਨਾ ਹੋ ਗਈ? ਭਾਈ ਗੁਰਦਾਸ ਜੀ ਇਸ ਤੋਂ ਵੀ ਅਗੇਰੇ ਵਧ ਕੇ ਲਿਖਦੇ ਹਨ :

**ਮਾਂ ਗਭਣ ਜੀਅ ਜਾਣਦੀ**<br>**ਪੁਤੁ ਸਪੁਤੁ ਹੋਵੈ ਸੁਖਦਾਈ॥**<br>**ਕੁਪੁਤਹੁ ਧੀ ਚੰਗੇਰੜੀ**<br>**ਪਰ ਘਰ ਜਾਇ ਵਸਾਇ ਨ ਆਈ॥**<br>**ਕੁਧੀਅਹੁੰ ਸਪ ਸਕਾਰਥਾ**<br>**ਜਾਉ ਜਣੇਂਦੀ ਜਣਿ ਜਣਿ ਖਾਈ॥**<br>**ਮਾਂ ਡਾਇਣ ਧੰਨ ਧੰਨ ਹੈ**<br>**ਕਪਟੀ ਪੁਤੇ ਖਾਇ ਅਘਾਈ॥**

*(ਵਾਰ ੩੭, ਪਉੜੀ ੨੪)*

ਅਰਥਾਤ ਹਰ ਬਣਨ ਵਾਲੀ ਮਾਂ ਦੀ ਇਹ ਇੱਛਾ ਹੁੰਦੀ ਹੈ ਕਿ ਉਸ **ਦੇ ਘਰ ਸੁਖ** ਦੇਣ ਵਾਲਾ ਪੁੱਤਰ ਹੋਵੇ ਨਹੀਂ ਤਾਂ ਧੀ ਹੀ ਚੰਗੀ ਹੈ ਘੱਟੋ-ਘੱਟ ਪਰਾਇਆ ਘਰ ਤਾਂ ਵਸਾਏਗੀ ਪਰ ਡਰ ਹੈ ਕਿ ਕਿਧਰੇ ਧੀ ਵੀ ਕੁ-ਧੀ ਨਾ ਨਿਕਲ ਪਏ ਤਾਂ ਭਾਈ ਗੁਰਦਾਸ ਜੀ ਕਹਿੰਦੇ ਹਨ ਕਿ ਕੁ-ਧੀ ਨੂੰ ਜਨਮ ਦੇਣ ਵਾਲੀ ਮਾਂ ਨਾਲੋਂ ਤਾਂ ਸੱਪਣੀ ਚੰਗੀ ਹੈ ਜਿਹੜੀ ਭੈੜੇ ਬੱਚੇ ਪੈਦਾ ਤਾਂ ਕਰਦੀ ਹੈ ਪਰ ਉਨ੍ਹਾਂ ਨੂੰ ਧਰਤੀ ਤੇ ਭਾਰ ਨਹੀਂ ਬਣਨ ਦਿੰਦੀ। ਜੰਮਦਿਆਂ ਹੀ ਉਨ੍ਹਾਂ ਨੂੰ ਖਾ ਜਾਂਦੀ ਹੈ। ਕਿਤਨੀ ਕਰੜੀ ਗੱਲ ਕਹੀ ਹੈ ਭਾਈ ਗੁਰਦਾਸ ਜੀ ਨੇ। ਕੋਈ ਜਿਗਰੇ ਵਾਲਾ ਹੀ ਅਜਿਹੀਆਂ ਗੱਲਾਂ ਸੁਣ ਸਕਦਾ ਹੈ। ਭਗਤ ਜਨ ਜਿਨ੍ਹਾਂ ਦੇ ਹਿਰਦੇ ਵਿਚੋਂ ਹਮੇਸ਼ਾ ਅੰਮ੍ਰਿਤਮਈ ਝਰਨੇ ਚਲਦੇ ਹਨ, ਜੇ ਉਹ ਅਜਿਹੀਆਂ ਸਖ਼ਤ ਗੱਲਾਂ ਕਹਿੰਦੇ ਹਨ ਤਾਂ ਵਿਸ਼ਾ ਕਾਫੀ ਗੰਭੀਰਤਾ ਦੀ ਮੰਗ ਕਰਦਾ ਹੈ। ਲਗਭਗ ਸਾਰੀ ਬਾਣੀ ਵਿਚ ਚਾਹੇ ਉਹ ਕਿਸੇ ਭਗਤ ਦੀ ਹੈ, ਚਾਹੇ ਸੂਫ਼ੀ ਫਕੀਰ ਦੀ ਤੇ ਚਾਹੇ ਗੁਰੂ ਸਾਹਿਬਾਨ ਦੀ ਨਿਸ਼ਾਨਾ ਮਾਂ ਹੈ, ਪਿਤਾ ਨਹੀਂ। ਕਾਰਣ ਇਹੀ ਹੈ ਕਿ ਇਸਤਰੀ ਪ੍ਰਕਿਰਤੀ ਵਾਂਗ ਹੈ। ਉਹ ਨਿਰਮਾਤਰੀ ਵੀ ਹੈ ਤੇ ਸੰਚਾਲਕ ਵੀ। ਜਿਵੇਂ ਪ੍ਰਕਿਰਤੀ ਬਹੁਤੀ ਵਾਰ ਰਖਿਅਕ ਹੈ ਪਰ ਕਦੇ ਭਖਿਅਕ ਵੀ ਬਣ ਜਾਂਦੀ ਹੈ, ਤਿਵੇਂ ਹੀ ਇਸਤਰੀ ਆਪਣੇ ਗੁਣਾਂ ਕਰਕੇ ਕਲਿਆਣਕਾਰੀ ਹੈ ਪਰ ਗੁਣਹੀਣ ਹੋਣ ਕਰਕੇ ਪਰਿਵਾਰ, ਸਮਾਜ ਤੇ ਸੰਸਾਰ ਨੂੰ ਡੋਬ ਵੀ ਦਿੰਦੀ ਹੈ। ਉਸ ਇਸਤਰੀ ਦੇ ਵਸ ਹੀ ਹੈ ਕਿ ਉਸ ਨੇ ਪਰਿਵਾਰ ਨੂੰ ਕਿਹੋ ਜਿਹਾ ਬਣਾਉਣਾ ਹੈ। ਮਾਂ ਬੱਚੇ ਦੀ ਪਹਿਲੀ ਪਾਠਸ਼ਾਲਾ ਵੀ ਹੈ ਤੇ ਪਹਿਲਾ ਅਧਿਆਪਕ ਵੀ। ਜਿਵੇਂ ਮਿੱਟੀ ਦਾ ਢੇਰ ਇਕ ਘੁਮਿਆਰ ਦੇ ਨਿਪੁੰਨ ਹੱਥਾਂ ਵਿਚ ਜਾ ਕੇ ਸੁੰਦਰ ਬਰਤਨਾਂ ਦਾ ਆਕਾਰ ਧਾਰਨ ਕਰਦਾ ਹੈ ਤਿਵੇਂ ਹੀ ਇਹ ਸੁਘੜ ਮਾਂ ਆਪਣੀ ਕਾਰੀਗਰੀ ਨਾਲ ਸੁੰਦਰ ਵਿਅਕਤਿਤਵ ਦੀ ਘਾੜਤ ਘੜਦੀ ਹੈ। ਬੱਚੇ ਦੇ ਸੰਪੂਰਨ ਵਿਕਾਸ ਲਈ ਸਰੀਰਕ, ਬੌਧਿਕ, ਆਤਮਕ ਅਤੇ ਕਲਾਤਮਿਕ ਵਿਕਾਸ ਦੀ ਸਿਖਿਆ ਦੀ ਜ਼ਰੂਰਤ ਹੁੰਦੀ ਹੈ। ਬੌਧਿਕ ਵਿਕਾਸ ਲਈ ਬੱਚੇ ਸਕੂਲ ਜਾਂ

ਕਾਲਜ ਭੇਜੇ ਜਾਂਦੇ ਹਨ ਬਾਕੀ ਤਿੰਨੋਂ ਤਰ੍ਹਾਂ ਦੇ ਵਿਕਾਸ ਲਈ ਢੁਕਵਾਂ ਸਥਾਨ ਘਰ ਹੀ ਹੈ। ਘਰ ਪਰਿਵਾਰ ਨੂੰ ਬੱਚੇ ਦੀ ਵਧੀਆ ਪਾਠਸ਼ਾਲਾ ਬਣਾਉਣ ਲਈ ਜ਼ਰੂਰੀ ਹੈ ਕਿ ਮਾਤਾ-ਪਿਤਾ ਦੋ ਹੁੰਦਿਆਂ ਹੋਇਆਂ ਵੀ ਇਕ ਜੋਤ ਹੀ ਜਾਪਣ, ਇਕਸੁਰਤਾ ਵਾਲਾ ਜੀਵਨ ਜਿਊਣ। ਅਜਿਹੇ ਰਿਸ਼ਤੇ ਵਿਚੋਂ ਪੈਦਾ ਹੋਈ ਸੰਤਾਨ ਸਤਿਗੁਰਾਂ ਦੇ ਆਦਰਸ਼ਾਂ ਤੇ ਚੱਲਣ ਵਾਲੀ ਹੋਵੇਗੀ :

**ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ,**
**ਜਿਨੀ ਗੁਰਮੁਖਿ ਨਾਮੁ ਧਿਆਇਆ॥**

*(ਸਿਰੀਰਾਗੁ, ਛੰਤ, ਮ: ੫, ੭੯)*

ਸਤਿਗੁਰੂ ਜੀ ਦਾ ਵਿਰਸਾ ਸੰਭਾਲਣ ਵਾਲੀ ਨਵੀਂ ਪੀੜ੍ਹੀ ਪੈਦਾ ਕਰਨ ਲਈ ਮਾਂ-ਬਾਪ ਦਾ ਆਪ ਅਧਿਆਤਮਕ ਕਦਰਾਂ-ਕੀਮਤਾਂ ਦਾ ਧਾਰਨੀ ਹੋਣਾ ਲੋੜੀਂਦਾ ਹੈ। ਮਾਂ-ਬਾਪ ਵਿਚੋਂ ਵੀ ਮਾਂ ਦੀ ਜ਼ਿੰਮੇਵਾਰੀ ਵਧੇਰੇ ਹੈ ਕਿਉਂਕਿ ਮਾਂ ਜੀਵਨ ਜੀਵਨ ਸੰਚਾਲਿਤ ਕਰਨ ਵਾਲਾ ਧੁਰਾ ਹੈ। ਧੁਰਾ ਠੀਕ ਹੋਵੇਗਾ ਤਾਂ ਜੀਵਨ ਦਾ ਸੰਚਾਲਨ ਵੀ ਠੀਕ ਹੋਵੇਗਾ ਨਹੀਂ ਤਾਂ ਅਸੰਤੁਲਨ ਸੁਭਾਵਕ ਹੈ। ਅਸੰਤੁਲਨ ਵਿਚੋਂ ਹੀ ਉਤਪੰਨ ਹੁੰਦੀਆਂ ਹਨ ਜੀਵਨ ਦੀਆਂ ਬੇਨਿਯਮੀਆਂ। ਅੱਜ ਸਮਾਜ ਵਿਚ ਨਜ਼ਰ ਆਉਂਦੀਆਂ ਬੇਨਿਯਮੀਆਂ ਪਿਛੇ ਇਕ ਵੱਡਾ ਕਾਰਨ ਇਹ ਹੈ ਕਿ ਇਸਤਰੀ ਰੂਪੀ ਧੁਰਾ ਸੰਤੁਲਿਤ ਨਹੀਂ ਰਿਹਾ ਜਿਸ ਕਾਰਨ ਘਰ ਵਿਚੋਂ, ਪਰਿਵਾਰ ਵਿਚੋਂ ਦੈਵੀ ਤੇ ਨੈਤਿਕ ਗੁਣ ਉਡਾਰੀ ਮਾਰ ਗਏ ਹਨ, ਅਧਰਮ ਵੱਸ ਗਿਆ ਹੈ। ਘਰ ਇਕ ਧਾਰਮਿਕ ਅਸਥਾਨ ਸੀ ਜਿਥੇ ਵਸਣ ਵਾਲੇ ਹਰ ਵਿਅਕਤੀ ਦਾ ਜੀਵਨ ਇਕ ਪੁਜਾਰੀ ਵਾਲਾ ਜੀਵਨ ਸੀ। ਧਾਰਮਿਕ ਸਥਾਨਾਂ ਵਿਚੋਂ ਪੁਜਾਰੀ ਹੀ ਪੈਦਾ ਹੋਣਗੇ, ਦੁਰਾਚਾਰੀ ਨਹੀਂ ਪਰ ਜਦੋਂ ਮਨੁੱਖ ਦੀ ਜ਼ਿੰਦਗੀ ਹੀ ਭ੍ਰਿਸ਼ਟ ਹੋ ਜਾਵੇ ਤਾਂ ਭ੍ਰਿਸ਼ਟੀ ਜ਼ਿੰਦਗੀ ਵਿਚੋਂ ਥਿਏਟਰ ਹੀ ਨਿਕਲਣਗੇ, ਕਲੱਬ ਹੀ ਨਿਕਲਣਗੇ, ਨਾਚ-ਘਰ ਹੀ ਨਿਕਲਣਗੇ—ਧਰਮਸ਼ਾਲਾ ਨਹੀਂ। ਸੋ ਜੇ ਅਸੀਂ ਚਾਹੁੰਦੇ ਹਾਂ ਕਿ ਧਰਮ ਦਾ ਪ੍ਰਚਾਰ ਹੋਵੇ, ਗੁਰਮਤਿ ਦਾ ਪ੍ਰਕਾਸ਼ ਹੋਵੇ ਤਾਂ ਸਾਨੂੰ ਆਪਣੇ ਘਰਾਂ ਨੂੰ ਧਰਮਸ਼ਾਲਾ ਬਣਾਉਣਾ ਪਏਗਾ। ਘਰ-ਪਰਿਵਾਰ ਵਿਚੋਂ ਹੀ ਧਰਮ ਦਾ ਜੈਕਾਰਾ ਬੁਲਾਉਣਾ ਪਏਗਾ। ਗੁਰਮਤਿ ਅਨੁਸਾਰ ਮਾਹੌਲ ਦੇ ਕੇ ਮੁੱਢ ਤੋਂ ਹੀ ਬੱਚਿਆਂ ਨੂੰ ਗੁਰਬਾਣੀ, ਇਤਿਹਾਸ ਅਤੇ ਵੱਡਮੁੱਲੇ ਵਿਰਸੇ ਬਾਰੇ ਜਾਣਕਾਰੀ ਦੇਣੀ ਪਵੇਗੀ। ਅਸੀਂ ਆਪ ਸਿਖਿਅਤ ਹੋਈਏ, ਪ੍ਰਗਤੀਸ਼ੀਲ ਹੋਈਏ, ਸਮਾਜ ਨਿਰਮਾਣ ਦੀਆਂ ਸਾਰੀਆਂ ਯੋਜਨਾਵਾਂ ਵਿਚ ਗਤੀਸ਼ੀਲ ਹੋਈਏ ਪਰ ਧੁਰੇ ਤੇ ਟਿਕ ਕੇ। ਧੁਰੇ ਨਾਲੋਂ ਟੁੱਟ ਕੇ ਇਕ ਗੁਰਸਿੱਖ ਪਰਿਵਾਰ ਦੀ ਹੋਂਦ ਸੰਭਵ ਨਹੀਂ। ਪਰਿਵਾਰ ਮਿਲ ਕੇ ਹੀ ਸਮਾਜ ਬਣਦਾ ਹੈ। ਸੋ ਜੇ ਅਸੀਂ ਗੁਰਬਾਣੀ ਅਧਾਰਤ ਕਦਰਾਂ-ਕੀਮਤਾਂ ਨਾਲ ਲੈਸ ਇਕ ਨਰੋਏ ਸਮਾਜ ਦੀ ਸਿਰਜਨਾਂ ਹਿਤ ਸੱਚਮੁੱਚ ਹੀ ਪ੍ਰਤਿਬੱਧ ਹਾਂ ਤਾਂ ਸਾਨੂੰ ਆਪਣੇ ਪਰਿਵਾਰਾਂ ਵਿਚ ਗੁਰ ਸੰਦੇਸ਼ਾਂ ਨੂੰ ਅਮਲ ਵਿਚ ਲਿਆਉਣ ਲਈ ਯਤਨਸ਼ੀਲ ਹੋਣਾ ਪਏਗਾ ਅਤੇ ਬੱਚਿਆਂ ਨੂੰ ਕੌਮ ਦਾ ਸਰਮਾਇਆ ਸਮਝ ਕੇ ਉਨ੍ਹਾਂ ਦੀ ਹਰ ਪੱਖੋਂ ਸੁਚੱਜੀ ਅਗਵਾਈ ਕਰਨੀ ਪਏਗੀ।

---

ਜੀਵਨ-ਜੁਗਤ

## ਸੰਸਾਰਕ ਖੇਚਲਾਂ ਵੇਲੇ ਯਤਨ

ਭਾਈ ਵੀਰ ਸਿੰਘ ਜੀ

ਜੀਵ ਦੇ ਪਿਛਲੇ ਕੀਤੇ ਪ੍ਰਾਲਬਧ-ਕਰਮ ਕਮਾਨੋਂ ਨਿਕਲੇ ਤੀਰ ਸਮਾਨ ਹੁੰਦੇ ਹਨ। ਪਰ ਐਸੇ ਸਮਝ ਕੇ ਨਿਰਾਸ ਤੇ ਭਾਗਾਂ ਦਾ ਵਿਸ਼ਵਾਸੀ ਨਹੀਂ ਹੋ ਜਾਣਾ। ਇਹ ਗੁਰਸਿੱਖੀ ਹੈ। ਆਪਣਾ ਯਤਨ ਜਾਰੀ ਰੱਖਣਾ, ਉੱਦਮ ਨਹੀਂ ਛੋੜਨਾ। ਪਰ ਜੇ ਕਾਮਯਾਬੀ ਨਾ ਹੋਵੇ ਤਾਂ ਉਸ ਨੂੰ ਹੁਕਮ ਸਮਝ ਕੇ ਮਨ ਦਾ ਮੂਡ (ਵੇਗ) ਖਰਾਬ ਨਹੀਂ ਕਰਨਾ ਤਾਂ ਜੋ ਸਿਮਰਨ ਵਿਚ ਵਿਘਨ ਨਾ ਪਵੇ ਤੇ ਪ੍ਰਾਪਤ ਕੀਤੀ ਮਨ ਦੀ ਸੁਧਰੀ ਦਸ਼ਾ ਵਿਗੜ ਨਾ ਜਾਵੇ। ਬੰਦਗੀ ਦੇ ਰਸਤੇ ਵਿਚ ਇਹੀ ਮੁਸ਼ਕਲ ਗ੍ਰਿਹਸਤ ਮਾਰਗ ਵਿਚ ਹੁੰਦੀ ਹੈ ਜਿਸ ਕਰਕੇ ਅਭਿਆਸੀ ਲੋਕ ਤਿਆਗੀ ਹੋ ਜਾਂਦੇ ਹਨ ਪਰ ਗੁਰੂ ਬਾਬਾ ਜੀ (ਸੰਸਾਰ ਵਿਚ) ਵਿੱਚੇ ਰਹਿ ਕੇ ਲੱਗੇ ਰਹਿਣ ਨੂੰ ਸ੍ਰੇਸ਼ਟ ਸਮਝਦੇ ਤੇ ਦੱਸਦੇ ਹਨ। ਗੁਰੂ ਬਾਬੇ ਵਿਚ ਲਿਖਿਆ ਹੈ :

**ਸੰਪੈ ਦੇਖਿ ਨ ਹਰਖੀਐ, ਬਿਪਤਿ ਦੇਖਿ ਨ ਰੋਇ॥**
**ਜਿਉ ਸੰਪੈ ਤਿਉ ਬਿਪਤਿ ਹੈ, ਬਿਧ ਨੇ ਰਚਿਆ ਸੋ ਹੋਇ॥** *(ਗਉੜੀ ਕਬੀਰ ਜੀ—੩੩੭)*

ਸਿਮਰਨ ਕਰਨਾ ਮਨ ਨੂੰ ਇਕ ਤੁਲਨਾ ਤੇ ਲਿਆਉਣਾ, ਜਨਮ ਮਰਨ ਦੀ ਆਵਾਜਾਈ ਕੱਟਣ ਵਾਸਤੇ ਹੈ। ਇਸ ਪਾਸੇ ਲੱਗਿਆਂ, ਕਦੇ ਮਾੜੇ ਕਰਮਾਂ ਦੇ ਗੇੜ ਤੇ ਕਦੇ ਚੰਗਿਆਂ ਦੇ ਗੇੜ ਉਖੇੜਦੇ ਹਨ। ਨਾਮੀ ਪੁਰਖ ਨੂੰ ਇਹ ਕਸੌਟੀ ਸਮਝ ਕੇ ਨਾਮ ਨੂੰ ਲੱਗੇ ਰਹਿਣਾ ਚਾਹੀਦਾ ਹੈ ਤੇ ਮੁੱਖਤਾ ਇਸ ਨੂੰ ਦੇਣੀ ਚਾਹੀਏ। ਬਾਕੀ ਸੰਸਾਰ ਯਾਤਰਾ ਵਿਚ ਸਾਨੂੰ ਕਰਮਾਂ ਦੀ ਗਤੀ ਦਾ ਪਤਾ ਨਹੀਂ, ਇਸ ਕਰਕੇ ਅਸਾਂ ਆਪਣੇ ਯਤਨ ਕਰਦੇ ਰਹਿਣੇ ਹਨ। ਜੇ ਸਿਰੇ ਚੜ੍ਹ ਗਏ, ਵਾਹ ਵਾਹ! ਜੇ ਨਾ ਚੜ੍ਹੇ, ਵਾਹ ਵਾਹ! ਗੁਰੂ ਜੀ ਦਾ ਭਾਵ ਉੱਚ-ਸੁਰਤੇ ਰਹਿਣੇ ਤੋਂ ਹੈ, ਹਾਲਾਤ ਦੇ ਬਾਵਜੂਦ।

ਸੋ ਗੁਰੂ ਜੀ ਦੇ ਚਰਨੀਂ ਲੱਗੇ ਰਹੋ, ਯਤਨ ਕਰੋ, ਅਰਦਾਸ ਕਰੋ, ਜੋ ਫਲ ਹੋਵੇ ਸੋ ਹੁਕਮ ਸਮਝੋ ਪਰ ਕਿਸੇ ਹਾਲ ਸਿਮਰਨ ਨੂੰ ਨਾ ਛੋੜੋ ਤੇ ਨਾ ਸਿਮਰਨ ਦੇ ਆਸਰੇ ਤੋਂ ਮਨ ਨੂੰ ਹਿੱਲਣ ਦਿਉ। *(ਗੁਰਮੁਖ ਸਿੱਖਿਆ' ਵਿਚੋਂ)*

ਸਿਹਤ-ਸੰਭਾਲ

# ਸੰਤੁਲਿਤ ਭੋਜਨ—ਸਿਹਤ ਲਈ ਵਰਦਾਨ (ਭਾਗ-2)*

## ਤੰਦਰੁਸਤੀ ਕਾਇਮ ਰੱਖਣ ਲਈ ਤੇ ਤਾਕਤ ਵਧਾਉਣ ਲਈ ਇਲਾਜ ਨਾਲੋਂ ਪ੍ਰਹੇਜ਼ ਬੇਹਤਰ ਹੈ

*—ਸ: ਗੁਰਦੀਪ ਸਿੰਘ***

ਜੋ ਕੁਝ ਅਸੀਂ ਖਾਂਦੇ ਹਾਂ, ਉਸ ਤੋਂ ਸਾਡਾ ਸਰੀਰ ਬਣਦਾ ਹੈ। ਉਚਿਤ ਭੋਜਨ ਰੋਗਾਂ ਨੂੰ ਠੀਕ ਕਰਨ ਵਿਚ ਮਹੱਤਵਪੂਰਨ ਭੂਮਿਕਾ ਨਿਭਾਂਦਾ ਹੈ।

**ਭੋਜਨ ਕੀ ਹੈ :** ਭੋਜਨ ਉਹ ਪਦਾਰਥ ਹੈ ਜਿਸ ਦੇ ਤੱਤ ਹਜ਼ਮ ਹੋ ਕੇ (ਪਚ ਕੇ) ਨਵੇਂ ਤੱਤਾਂ ਵਿਚ ਬਦਲ ਕੇ ਸਰੀਰ ਦਾ ਅੰਗ ਬਣ ਜਾਂਦੇ ਹਨ, ਜੋ ਊਰਜਾ ਦਾ ਨਿਰਮਾਣ ਕਰਦੇ ਹਨ। ਜਿਸ ਕਰਕੇ ਸਾਡਾ ਸਰੀਰ ਕੰਮ ਕਰਨ ਦੇ ਸਮਰੱਥ ਹੁੰਦਾ ਹੈ ਤੇ ਮਨ ਨੂੰ ਖੁਸ਼ੀ ਮਿਲਦੀ ਹੈ। ਭੋਜਨ ਦੇ ਤਿੰਨ ਵੱਡੇ ਕੰਮ ਹਨ : ਜੋ ਸ਼ਕਤੀ ਨਿੱਤ ਖ਼ਰਚ ਹੁੰਦੀ ਹੈ ਉਸ ਨੂੰ ਪੂਰਿਆਂ ਕਰਨਾ, ਸਰੀਰ ਨੂੰ ਵਧਾਉਣਾ ਤੇ ਉਸਦੀ ਮੁਰੰਮਤ ਕਰਨਾ।

**ਭੋਜਨ ਦੀਆਂ ਕਿਸਮਾਂ :** ਸ਼ਾਕਾਹਾਰੀ, ਮਾਸਾਹਾਰੀ, ਸੰਤੁਲਿਤ, ਅਸੰਤੁਲਿਤ, ਸਾਦਾ, ਤਲਿਆ, ਭੁਜਿਆ ਹੋਇਆ ਜਿਸ ਵਿਚ ਸਿਰਕਾ, ਆਚਾਰ ਤੇ ਜ਼ਿਆਦਾ ਮਠਿਆਈਆਂ, ਬਾਸੀ, ਵਿਸ਼ੈਲਾ ਆਦਿ।

**ਸਹੀ ਭੋਜਨ :** ਜਿਹੜਾ ਇਮਾਨਦਾਰੀ ਤੇ ਮਿਹਨਤ ਕਰਕੇ ਕਮਾਏ ਗਏ ਧਨ ਤੋਂ ਪ੍ਰਾਪਤ ਹੋਵੇ, ਸੰਤੁਲਿਤ ਹੋਵੇ ਤੇ ਭੁੱਖ ਲੱਗੀ ਤੇ ਖਾਧਾ ਜਾਏ।

**ਖੁਰਾਕ ਦੀ ਮਾਤਰਾ :** ਕੀ ਅਸੀਂ ਠੀਕ ਮਾਤਰਾ ਵਿਚ ਖੁਰਾਕ ਲੈ ਰਹੇ ਹਾਂ ? ਜਿਤਨੀ ਸ਼ਕਤੀ ਅਸੀਂ ਖਰਚ ਕਰ ਰਹੇ ਹਾਂ ਉਤਨੀ ਸਾਨੂੰ ਆਪਣੇ ਭੋਜਨ ਤੋਂ ਬਰਾਬਰ ਮਿਲ ਰਹੀ ਹੈ ? ਇਸ ਲਈ ਹਰ ਛੇ ਮਹੀਨੇ ਬਾਅਦ ਆਪਣਾ ਵਜ਼ਨ ਤੋਲਣਾ ਚਾਹੀਦਾ ਹੈ। ਜੇ ਭਾਰ ਘਟਦਾ ਹੋਵੇ ਤਾਂ ਖੁਰਾਕ ਘਟੀਆ ਹੈ ਜਾਂ ਘੱਟ ਮਾਤਰਾ ਵਿਚ ਹੈ। ਖੁਰਾਕ ਅਤੇ ਭਾਰ ਦਾ ਆਪਸ ਵਿਚ ਸੰਘਣਾ ਸੰਬੰਧ ਹੈ। ਪੰਝੀ ਵਰ੍ਹਿਆਂ ਦੀ ਉਮਰ ਤੱਕ ਭਾਰ ਅਤੇ ਕੱਦ ਵਧਣਾ ਹੀ ਚਾਹੀਦਾ ਹੈ। ਜੇਕਰ ਕੱਦ ਅਨੁਸਾਰ ਭਾਰ ਵਧ ਰਿਹਾ ਹੈ ਤਾਂ ਠੀਕ ਹੈ ਨਹੀਂ ਤਾਂ ਕੱਦ ਵਿਚ ਨਾ ਵਧਣਾ ਤੇ ਵਜ਼ਨ ਵਿਚ ਵੱਧਣਾ ਸਾਬਤ ਕਰਦਾ ਹੈ ਕਿ ਖੁਰਾਕ ਤਾਂ ਠੀਕ ਖਾਧੀ ਜਾ ਰਹੀ ਹੈ ਪਰ ਉਸ ਵਿਚ ਹੱਡੀਆਂ ਬਣਾਉਣ ਵਾਲੇ ਧਾਤੂਆਂ ਦਾ ਅੰਗ ਅਤੇ ਵਿਟਾਮਿਨਾਂ ਦੀ ਘਾਟ ਹੈ। ਜੇਕਰ ਕੱਦ ਵੱਧਦਾ ਜਾਵੇ ਅਤੇ ਭਾਰ ਘੱਟ ਰਹੇ ਤਾਂ ਇਸ ਦਾ ਮਤਲਬ ਹੈ ਖ਼ੁਰਾਕ ਦੀ ਮਾਤਰਾ ਉਸ ਕੰਮ ਦੇ ਮੁਕਾਬਲੇ ਵਿਚ ਘੱਟ ਹੈ ਜੋ ਪ੍ਰਤੀਦਿਨ ਕੀਤਾ ਜਾ ਰਿਹਾ ਹੈ। ਜੇਕਰ ਮਾਤਰਾ ਘੱਟ ਨਹੀਂ ਤਾਂ ਪ੍ਰਗਟ ਹੈ ਕਿ ਮਾਸ ਵਧਾਉਣ ਵਾਲਾ ਪ੍ਰੋਟੀਨ-ਪ੍ਰਧਾਨ ਭੋਜਨ ਪੂਰਾ ਨਹੀਂ ਖਾਧਾ ਜਾ ਰਿਹਾ।

**ਫਾਸਟ ਫੂਡ/ਜੰਕ ਫੂਡ :** ਅੱਜਕੱਲ੍ਹ ਕਈ ਮਾਤਾਵਾਂ (ਕਈ ਨੌਕਰੀ ਪੇਸ਼ਾ ਹੋਣ ਕਰਕੇ) ਆਪਣਾ ਸਮਾਂ ਤੇ ਮਿਹਨਤ ਬਚਾ ਕੇ ਅਕਸਰ ਹੋਟਲਾਂ ਤੋਂ ਪੀਜ਼ਾ, ਨੂਡਲਸ, ਬਰਗਰ, ਚਾਟ ਟਿੱਕੀ, ਪੂੜੀਆਂ, ਇਡਲੀ, ਡੋਸਾ, ਪਾਵ ਭਾਜੀ ਆਦਿ ਮੰਗਵਾ ਕੇ ਆਪ ਵੀ ਤੇ ਬੱਚਿਆਂ ਨੂੰ ਵੀ ਖੁਆਂਦੀਆਂ ਹਨ, ਜੋ ਕਿ ਬਹੁਤ ਖੁਸ਼ ਹੋ ਕੇ ਖਾਂਦੇ ਹਨ। ਇਨ੍ਹਾਂ ਪਦਾਰਥਾਂ ਵਿਚ ਮੈਦਾ ਵਗੈਰਾ ਦੀ ਵਰਤੋਂ ਕੀਤੀ ਜਾਂਦੀ ਹੈ ਜਿਨ੍ਹਾਂ ਵਿਚ ਸਿਰਫ਼ ਕਾਰਬੋਹਾਈਡਰੇਟ ਹੀ ਹੁੰਦਾ ਹੈ ਜੋ ਕਿ ਸਿੱਧਾ ਚਰਬੀ ਵਿਚ ਪਰਵਰਤਿਤ ਹੋ ਕੇ ਮੋਟਾਪਾ ਵਧਾਂਦਾ ਹੈ। ਇਨ੍ਹਾਂ ਪਦਾਰਥਾਂ ਦੇ ਜ਼ਿਆਦਾ ਸੇਵਨ ਨਾਲ ਕਬਜ਼ ਹੋ ਜਾਂਦੀ ਹੈ। ਇਨ੍ਹਾਂ ਵਿਚ ਜ਼ਿਆਦਾ ਫੈਟ (ਵਸਾ) ਅਤੇ ਸੋਡੀਅਮ ਦੀ ਮਾਤਰਾ ਹੋਣ ਕਰਕੇ ਮਨੁੱਖ ਨੂੰ ਪਿਆਸ ਵੀ ਵੱਧ ਲਗਦੀ ਹੈ। ਇਨ੍ਹਾਂ ਖਾਣਿਆਂ ਨੂੰ ਚਬਾਉਣ ਦੀ ਘੱਟ ਲੋੜ ਪੈਂਦੀ ਹੈ ਜਿਸ ਕਰਕੇ ਮੂੰਹ ਵਿਚ ਸਲਾਇਵਾ ਨਹੀਂ ਬਣਦਾ। ਇਸ ਕਰਕੇ ਪਾਚਨ ਪ੍ਰਣਾਲੀ ਤੇ ਮਾੜਾ ਅਸਰ ਪੈਂਦਾ ਹੈ। **ਇਹ ਸਾਰੇ ਪੌਸ਼ਟਿਕ ਆਹਾਰ ਨਹੀਂ। ਮੂੰਹ ਦੇ ਸਵਾਦ ਕਰਕੇ ਇਹਨਾਂ ਦੇ ਖਾਣ ਕਰਕੇ ਬਲੱਡ ਪ੍ਰੈਸ਼ਰ, ਸ਼ਕਰ ਰੋਗ, ਪੇਟ ਦੀ ਗੈਸ ਅਤੇ ਮੋਟਾਪਾ ਵਗੈਰਾ ਬੀਮਾਰੀਆਂ ਹੋ ਸਕਦੀਆਂ ਹਨ।**

**ਭੋਜਨ ਦੀ ਮਾਤਰਾ :** ਹਰੇਕ ਉਮਰ ਵਿਚ ਭੋਜਨ ਇਤਨੀ ਮਿਕਦਾਰ ਵਿਚ ਕੀਤਾ ਜਾਵੇ ਕਿ ਹਾਜ਼ਮੇ ਤੇ ਕਿਸੇ ਕਿਸਮ ਦਾ ਭਾਰ ਨਾ ਪਵੇ ਅਤੇ ਖਾਣਾ ਖਾਣ ਦੇ ਪੰਜ ਛੇ ਘੰਟਿਆਂ ਪਿਛੋਂ ਭੁੱਖ ਲੱਗ ਜਾਵੇ। ਮੋਟੇ ਵਿਅਕਤੀ ਕੇਵਲ ਦੋ ਵੇਲੇ ਬਹੁਤ ਹਲਕਾ ਭੋਜਨ ਤੇ ਉਸ ਦੇ ਪਿਛੋਂ ਨਿਰਾ ਪਾਣੀ, ਸ਼ਹਿਦ ਦਾ ਪਾਣੀ, ਨਿੰਬੂ ਪਾਣੀ ਜਾਂ ਹਲਕੀ ਚਾਹ ਲੈ ਸਕਦੇ ਹਨ। ਕਮਜ਼ੋਰ ਆਦਮੀ ਦੋ ਵੇਲੇ ਭੋਜਨ ਦੇ ਇਲਾਵਾ ਦੁੱਧ, ਜਾਂ ਦਹੀਂ ਦੀ ਲੱਸੀ, ਮੱਖਣ, ਪਨੀਰ ਲੈ ਸਕਦੇ ਹਨ। ਸ਼ਾਮ ਵੇਲੇ ਫਿਰ ਦੁੱਧ ਜਾਂ ਇਸ ਦੇ ਪਦਾਰਥ, ਮੌਸਮੀ ਫਲ ਆਦਿ ਲੈ ਸਕਦੇ ਹਨ। ਇਸ ਖਾਧੇ ਪੀਤੇ ਨੂੰ ਪਚਾਉਣ ਲਈ ਤੇਜ਼ ਚਾਲ ਨਾਲ ਸੈਰ ਜਾਂ ਵਰਜ਼ਿਸ਼ ਦੀ ਲੋੜ ਹੈ।

**ਭੋਜਨ ਪਕਾਉਣਾ :** ਯੂਰਪ ਵਿਚ ਸਬਜ਼ੀਆਂ ਨੂੰ ਮਸਾਲਿਆਂ ਤੇ ਘਿਉ ਵਿਚ ਭੁੰਨ ਕੇ ਖਾਣ ਦਾ ਰਿਵਾਜ ਨਹੀਂ। ਉਥੇ ਹਲਵਾ, ਪੂੜੀਆਂ, ਚੂਰੀ, ਟਿਕੀਆਂ, ਸਮੋਸੇ, ਪਰਾਉਂਠੇ, ਪੰਜੀਰੀ ਬਹੁਤ ਘੱਟ ਖਾਂਦੇ ਹਨ। ਲੋਕ ਕਦੀ-ਕਦੀ ਕੱਚਾ ਮੱਖਣ ਡਬਲ ਰੋਟੀ ਤੇ ਲਗਾ ਕੇ ਖਾ ਲੈਂਦੇ ਹਨ। ਉਹ ਲੋਕ ਸੁਆਦ ਦੀ ਜਗ੍ਹਾ ਲਾਭ ਦੇਖਦੇ ਹਨ। ਕੇਕ, ਪੇਸਟਰੀ, ਚਾਕਲੇਟ, ਬਿਸਕੁਟ ਉਥੇ ਆਮ ਮਿਲਦੇ ਹਨ ਪਰ ਉਹ ਕਦੀ-ਕਦੀ ਖਾਂਦੇ ਹਨ। ਉਬਾਲੀ ਚੀਜ਼ ਆਮ ਖਾਧੀ ਜਾਂਦੀ ਹੈ। ਇਸ ਨਾਲ ਖੁਰਾਕੀ ਤੱਤ ਨਸ਼ਟ ਨਹੀਂ ਹੁੰਦੇ। ਸਲਾਦ, ਹਰੀਆਂ ਸਬਜ਼ੀਆਂ ਤੇ ਫਲ ਵਧੇਰੇ ਖਾਂਦੇ ਹਨ।

**ਸਲਾਦ ਖਾਓ ਸਿਹਤ ਬਣਾਓ :** ਸਲਾਦ ਦਾ ਭਾਵ ਹੈ ਵੱਖ-ਵੱਖ ਪ੍ਰਕਾਰ ਦੀਆਂ ਸਬਜ਼ੀਆਂ ਤੇ ਕੂੰਦ-ਮੂਲ ਜਿਨ੍ਹਾਂ ਨੂੰ ਭੋਜਨ ਦੇ ਨਾਲ ਜਾਂ ਵੱਖਰੇ ਤੌਰ ਤੇ ਕੱਚਾ ਖਾਧਾ ਜਾ ਸਕੇ। ਕੁਝ ਲੋਕ ਇਸ ਨੂੰ ਮੂੰਹ ਦਾ ਸੁਆਦ ਬਦਲਣ ਲਈ ਖਾਂਦੇ ਹਨ ਪਰ

---

*ਪਹਿਲੇ ਭਾਗ ਲਈ ਵੇਖੋ, ਸਿੱਖ ਫੁਲਵਾੜੀ, ਜਨਵਰੀ 2005

**302, ਕਿਦਵਾਈ ਨਗਰ, ਲੁਧਿਆਣਾ।

ਇਸ ਦੀ ਬਕਾਇਦਾ ਵਰਤੋਂ ਨਾਲ ਸਰੀਰ ਰਿਸ਼ਟ-ਪੁਸ਼ਟ ਰੱਖਿਆ ਜਾ ਸਕਦਾ ਹੈ। ਆਮ ਤੌਰ 'ਤੇ ਸਲਾਦ ਬਣਾਉਣ ਲਈ ਟਮਾਟਰ, ਖੀਰਾ, ਬੰਦ ਗੋਭੀ, ਮੂਲੀ, ਗਾਜਰ, ਪਿਆਜ, ਹਰੀ ਮਿਰਚ, ਨਿੰਬੂ, ਹਰਾ ਧਣੀਆਂ, ਸ਼ਲਗਮ, ਹਰਾ ਪੁਦੀਨਾ ਤੇ ਸਬਜ਼ੀਆਂ ਦੇ ਪੱਤੇ ਵਰਤੇ ਜਾਂਦੇ ਹਨ। ਇਨ੍ਹਾਂ ਨੂੰ ਲੂਣ ਲਗਾ ਕੇ ਚਬਾ ਕੇ ਖਾਣਾ ਚਾਹੀਦਾ ਹੈ। ਸਲਾਦ ਅਸਾਨੀ ਨਾਲ ਪਚਣਯੋਗ ਖੁਰਾਕ ਹੈ।

**ਸੰਤੁਲਿਤ ਖੁਰਾਕ** : ਸੰਤੁਲਿਤ ਖੁਰਾਕ ਦਾ ਅਰਥ ਹੈ ਸਰੀਰਕ ਸ਼ਕਤੀ ਨੂੰ ਕਾਇਮ-ਦਾਇਮ ਰੱਖਣ ਲਈ ਵੱਖ-ਵੱਖ ਤਰ੍ਹਾਂ ਦੀ ਮਿਲੀ ਖੁਰਾਕ। ਕੋਈ ਇਕੱਲਾ ਪਦਾਰਥ ਆਪਣੇ ਆਪ ਵਿਚ ਕਿਤਨਾ ਵੀ ਗੁਣਕਾਰੀ ਕਿਉਂ ਨਾ ਹੋਵੇ, ਸੰਪੂਰਨ ਖੁਰਾਕ ਦੀ ਜਗ੍ਹਾ ਨਹੀਂ ਲੈ ਸਕਦਾ। ਸਗੋਂ ਉਸਦੀ ਵਧੇਰੇ ਵਰਤੋਂ ਹਾਨੀਕਾਰਕ ਹੁੰਦੀ ਹੈ। ਪੇਟ ਭਰਨ ਵਾਸਤੇ ਜੋ ਮਿਲ ਗਿਆ ਖਾ ਲਿਆ, ਨਾਲ ਪੇਟ ਤਾਂ ਭਰ ਜਾਂਦਾ ਹੈ ਪਰ ਸਰੀਰ ਦੇ ਮਹੱਤਵਪੂਰਨ ਅੰਗ ਭੁੱਖੇ ਰਹਿ ਜਾਂਦੇ ਹਨ। ਠੀਕ ਖੁਰਾਕ ਉਹੀ ਹੈ ਜਿਸ ਵਿਚ ਪ੍ਰੋਟੀਨ, ਨਸ਼ਾਸ਼ਤਾ, ਸ਼ੱਕਰ, ਚਿਕਨਾਈ, ਲੂਣ, ਖਣਿਜ ਪਦਾਰਥ, ਵਿਟਾਮਿਨ ਤੇ ਪਾਣੀ ਉਚਿਤ ਮਾਤਰਾ ਵਿਚ ਹੋਣ ਕਿਉਂਕਿ ਤੰਦਰੁਸਤੀ ਕਾਇਮ ਰੱਖਣ ਲਈ ਅਤੇ ਤਾਕਤ ਵਧਾਉਣ ਲਈ ਸਾਡਾ ਸਰੀਰ ਇਨ੍ਹਾਂ ਸੱਤਾਂ ਚੀਜ਼ਾਂ ਤੇ ਨਿਰਭਰ ਹੈ। ਜੇ ਭੋਜਨ ਵਿਚ ਕਿਸੇ ਵੀ ਇਕ ਤੱਤ ਨੂੰ ਵੱਧ ਜਾਂ ਘੱਟ ਮਿਕਦਾਰ ਵਿਚ ਲਿਆ ਜਾਵੇ ਤਾਂ ਹਾਨੀਕਾਰਕ ਹੁੰਦਾ ਹੈ ਜਿਵੇਂ ਕਿ ਕੈਲਸ਼ੀਅਮ ਦੀ ਵੱਧ ਮਿਕਦਾਰ ਨਾਲ ਗੁਰਦੇ ਵਿਚ ਪੱਥਰੀ ਹੋ ਜਾਂਦੀ ਹੈ। ਪ੍ਰੋਟੀਨ ਜ਼ਿਆਦਾ ਮਾਤਰਾ ਵਿਚ ਲੈਣ ਨਾਲ ਗੁਰਦੇ ਛੇਤੀ ਖਰਾਬ ਹੋ ਜਾਂਦੇ ਹਨ ਅਤੇ ਹਾਜ਼ਮਾ ਕਮਜ਼ੋਰ ਹੋ ਜਾਂਦਾ ਹੈ। ਸਭ ਤੱਤਾਂ ਦਾ ਇਕ ਸੰਤੁਲਿਤ ਮਿਕਦਾਰ ਵਿਚ ਭੋਜਨ ਵਰਤਿਆ ਜਾਣਾ ਹੀ ਸੰਤੁਲਿਤ ਅਹਾਰ ਅਖਵਾਉਂਦਾ ਹੈ। ਜਿਸ ਨੂੰ ਬਦਹਜ਼ਮੀ ਰਹਿੰਦੀ ਹੋਵੇ ਜਾਂ ਚੰਗਾ ਖਾਣ-ਪੀਣ ਦੇ ਬਾਦ ਵੀ ਸਿਹਤ ਠੀਕ ਨਾ ਰਹੇ, ਉਸ ਨੂੰ ਡਾਕਟਰ ਨਾਲ ਮਸ਼ਵਰਾ ਕਰਕੇ **ਡਾਈਟ ਚਾਰਟ** ਬਣਵਾ ਕੇ ਉਸ ਅਨੁਸਾਰ ਭੋਜਨ ਕਰਨਾ ਚਾਹੀਦਾ ਹੈ। ਕਿਸ ਨੂੰ ਕੀ ਕਦੋਂ ਤੇ ਕਿਤਨਾ ਖਾਣ ਲਈ ਦਿੱਤਾ ਜਾਵੇ, ਡਾਕਟਰ ਇਹ ਵਜ਼ਨ, ਉਮਰ, ਰੁੱਤ, ਨਿਵਾਸ ਅਸਥਾਨ ਦੇ ਆਧਾਰ ਤੇ ਨਿਸ਼ਚਤ ਕਰਦੇ ਹਨ।

**ਸਹੀ ਭੋਜਨ ਬਾਰੇ ਕੁਝ ਸੁਝਾਵ :**

1. ਭੋਜਨ ਦੇਖਣ, ਸੁੰਘਣ ਵਿਚ ਅੱਛਾ ਤੇ ਖਾਣ ਵਿਚ ਸੁਆਦ ਹੋਣਾ ਚਾਹੀਦਾ ਹੈ।

2. ਭੋਜਨ ਦੀ ਜਗ੍ਹਾ ਸਾਫ਼-ਸੁਥਰੀ ਤੇ ਸ਼ਾਂਤ ਹੋਣੀ ਚਾਹੀਦੀ ਹੈ।

3. ਖਾਣਾ ਖਾਣ ਤੋਂ ਪਹਿਲਾਂ ਮੂੰਹ ਤੇ ਹੱਥ ਚੰਗੀ ਤਰ੍ਹਾਂ ਧੋਣੇ ਚਾਹੀਦੇ ਹਨ, ਬਾਅਦ ਵਿਚ ਦੰਦਾਂ ਦੀ ਸਫ਼ਾਈ ਵੀ ਕਰਨੀ ਚਾਹੀਦੀ ਹੈ।

4. ਜਿਤਨੀ ਭੁੱਖ ਹੋਵੇ ਉਤਨਾ ਖਾਣਾ ਚਾਹੀਦਾ ਹੈ। ਭੋਜਨ ਠੂਸ-ਠੂਸ ਕੇ ਨਹੀਂ ਕਰਨਾ ਚਾਹੀਦਾ।

5. ਭੋਜਨ ਸ਼ਾਂਤੀ ਨਾਲ ਤੇ ਪ੍ਰਸੰਨਚਿਤ ਹੋ ਕੇ ਕਰਨਾ ਚਾਹੀਦਾ ਹੈ। ਖਾਣਾ ਖਾਣ ਸਮੇਂ ਕ੍ਰੋਧ ਤੇ ਚਿੰਤਾ ਨਹੀਂ ਹੋਣੀ ਚਾਹੀਦੀ।

6. ਭੋਜਨ ਸਮੇਂ ਸਿਰ ਕਰਨਾ ਚਾਹੀਦਾ ਹੈ, ਇਹ ਨਹੀਂ ਕਿ ਸਾਰਾ ਦਿਨ ਘੰਟੇ-ਘੰਟੇ ਬਾਅਦ ਕੁਝ ਨਾ ਕੁਝ ਖਾਂਦੇ ਰਹੀਏ, ਇਸ ਨਾਲ ਪਾਚਨ ਪ੍ਰਣਾਲੀ ਵਿਗੜ ਜਾਂਦੀ ਹੈ।

7. ਜਦ ਤੱਕ ਪਹਿਲਾ ਭੋਜਨ ਨਾ ਪਚੇ ਤਦ ਤੱਕ ਦੂਜੀ ਵਾਰ ਭੋਜਨ ਨਹੀਂ ਕਰਨਾ ਚਾਹੀਦਾ।

8. ਸਾਦਾ ਭੋਜਨ ਕਰਨਾ ਚਾਹੀਦਾ ਹੈ ਤੇ ਜ਼ਿਆਦਾ ਵੀ ਨਹੀਂ ਖਾਣਾ ਚਾਹੀਦਾ।

9. ਭੋਜਨ ਬਣਾਉਣ ਵਾਸਤੇ ਬਰਤਨ ਸਾਫ਼-ਸੁਥਰੇ ਹੋਣੇ ਚਾਹੀਦੇ ਹਨ ਤੇ ਰੋਟੀਆਂ ਜਾਂ ਸਬਜ਼ੀਆਂ ਨੂੰ ਜ਼ਿਆਦਾ ਨਹੀਂ ਪਕਾਉਣਾ ਚਾਹੀਦਾ। ਇਸ ਤਰ੍ਹਾਂ ਖੁਰਾਕੀ ਤੱਤ, ਵਿਟਾਮਿਨ ਨਸ਼ਟ ਹੋ ਜਾਂਦੇ ਹਨ।

10. ਭੋਜਨ ਤਾਜ਼ਾ ਹੀ ਖਾਣਾ ਚਾਹੀਦਾ ਹੈ। ਫਰਿਜ ਵਿਚ ਪੂਰੇ ਹਫ਼ਤੇ ਦਾ ਭੋਜਨ ਬਣਾ ਕੇ ਨਹੀਂ ਰੱਖਣਾ ਚਾਹੀਦਾ।

11. ਦੁਪਹਿਰ ਦੇ ਭੋਜਨ ਤੋਂ ਬਾਅਦ ਥੋੜ੍ਹਾ ਆਰਾਮ ਤੇ ਰਾਤ ਦੇ ਭੋਜਨ ਤੋਂ ਬਾਅਦ ਸੈਰ ਕਰਨੀ ਲਾਭਦਾਇਕ ਹੈ।

12. ਖਟਿਆਈ, ਚਾਟ, ਕਾਂਜੀ, ਸ਼ਰਾਬ, ਤੰਬਾਕੂ, ਜਰਦਾ, ਆਚਾਰ, ਜ਼ਿਆਦਾ ਮਸਾਲਿਆਂ ਤੋਂ ਬਚੋ।

13. ਅੱਗੇ ਝੁਕ ਕੇ ਖਾਣਾ ਨਾ ਖਾਉ। ਇਸ ਨਾਲ ਪੇਟ ਤੇ ਭਾਰ ਪੈਂਦਾ ਹੈ। ਖਾਣਾ ਹਜ਼ਮ ਹੋਣ ਵਿਚ ਮੁਸ਼ਕਲ ਹੁੰਦੀ ਹੈ।

14. ਚੰਗੀ ਭੁੱਖ ਲੱਗਣ ਤੇ ਖਾਣਾ ਖਾਣਾ ਚਾਹੀਦਾ ਹੈ ਅਤੇ ਉਸ ਨੂੰ ਇਤਨਾ ਚਬਾਉਣਾ ਚਾਹੀਦਾ ਹੈ ਕਿ ਚਿਥਦਿਆਂ-ਚਿਥਦਿਆਂ ਪਤਲਾ ਹੋ ਜਾਵੇ ਤਦ ਉਸ ਨੂੰ ਲੰਘਾਇਆ ਜਾਵੇ।

15. ਨਿਯਮਿਤ ਸੈਰ ਤੇ ਵਰਜ਼ਿਸ਼ ਮੋਟੇ ਆਦਮੀ ਨੂੰ ਪਤਲਾ ਅਤੇ ਪਤਲੇ ਆਦਮੀ ਨੂੰ ਮੋਟਿਆਂ ਕਰਦੀ ਹੈ। ਮੋਟੇ ਆਦਮੀ ਨੂੰ ਵਧੇਰੇ ਕਸਰਤ ਦੀ ਲੋੜ ਹੈ ਅਤੇ ਪਤਲੇ ਆਦਮੀ ਨੂੰ ਹਲਕੀ ਵਰਜ਼ਿਸ਼ ਦੀ।

16. ਹਮੇਸ਼ਾ ਸੰਤੁਲਿਤ ਭੋਜਨ ਕਰੋ ਜਿਸ ਵਿਚ ਦੁੱਧ, ਦਹੀਂ ਸ਼ਾਮਿਲ ਹੋਵੇ। ਮੌਸਮ ਮੁਤਾਬਕ ਹਰੀਆਂ ਸਬਜ਼ੀਆਂ ਤੇ ਫਲ ਖਾਣੇ ਚਾਹੀਦੇ ਹਨ। ਇਸ ਨਾਲ ਸਰੀਰ ਨੂੰ ਕਈ ਪੋਸ਼ਕ ਤੱਤ ਮਿਲਦੇ ਹਨ। ਬਾਹਰ ਦੀਆਂ ਚੀਜ਼ਾਂ ਨਾ ਖਾਧੀਆਂ ਜਾਣ।

17. ਪਾਣੀ, ਫਿਲਟਰ ਨਾਲ ਸਾਫ਼ ਕੀਤਾ ਜਾਂ ਉਬਾਲ ਕੇ ਠੰਡਾ ਕਰਕੇ ਪੀਣਾ ਚਾਹੀਦਾ ਹੈ।

18. ਪਾਣੀ ਕੇਵਲ ਪਿਆਸ ਬੁਝਾਉਣ ਦੇ ਲਈ ਨਹੀਂ। ਪਾਣੀ ਘੱਟ ਪੀਣ ਨਾਲ ਕਬਜ਼ ਹੋ ਜਾਂਦੀ ਹੈ।

19. ਨਾਸ਼ਤਾ ਜ਼ਰੂਰ ਕਰਨਾ ਚਾਹੀਦਾ ਹੈ ਕਿਉਂਕਿ ਸਵੇਰ ਦਾ ਕੀਤਾ ਹੋਇਆ ਨਾਸ਼ਤਾ ਸਾਰਾ ਦਿਨ ਚੁਸਤੀ-ਫੁਰਤੀ ਪ੍ਰਦਾਨ ਕਰਦਾ ਹੈ।

20. ਖਾਣਾ ਖਾਣ ਸਮੇਂ ਉੱਚੀ-ਉੱਚੀ ਨਹੀਂ ਬੋਲਣਾ ਚਾਹੀਦਾ। ਇਹ ਸ਼ਿਸ਼ਟਾਚਾਰ ਦੇ ਖਿਲਾਫ ਵੀ ਹੈ ਤੇ ਸਿਹਤ ਲਈ ਹਾਨੀਕਾਰਕ ਵੀ ਹੈ।

**ਯਾਦ ਰੱਖੋ** : ਇਲਾਜ ਨਾਲੋਂ ਪ੍ਰਹੇਜ਼ ਬਿਹਤਰ ਹੈ। o

## ਕਾਵਿ-ਫੁਲਵਾੜੀ

**ਵਿਅੰਗੜੀਆਂ/ਸ: ਸੁਰਿੰਦਰ ਸਿੰਘ 'ਖ਼ਾਲਸਾ'**

### ਮਾਡਰਨ ਬਾਬੇ

ਦੇਖ ਬਾਬਿਆਂ ਦੀ ਪੰਜਾਬ ਵਿਚ ਪੌਂ ਬਾਰਾਂ, ਢੰਗ ਕਮਾਈ ਦਾ ਲੋਕਾਂ ਏਹੋ ਬਣਾ ਲਿਆ ਏ।
'ਚੋਲਾ' ਪਾਇਆ ਲੰਬਾ ਕਢਾਈ ਵਾਲਾ, ਸਿਰ ਚਿੱਟਾ (ਗੋਲ) ਪਰਨਾ ਟਿਕਾ ਲਿਆ ਏ।
ਪੰਜ-ਸੱਤ ਕੀਤੇ ਲੰਡੂ ਯਾਰ ਕੱਠੇ, ਵਿਉਂਤ ਨਾਲ ਇਕ ਜਥਾ ਬਣਾ ਲਿਆ ਏ।
ਕਿਸੇ ਚਿਮਟਾ, ਢੋਲਕੀ ਕਿਸੇ ਤਾਈਂ, ਵਾਜਾ ਬੇ-ਸੁਰਾ ਇਕ ਨੇ ਵਜਾ ਲਿਆ ਏ।
ਲੱਤ ਕਿਸੇ ਦੀ, ਕਿਸੇ ਦੀ ਬਾਂਹ ਫੜ ਲਈ, ਕਥਾ ਬਾਬੇ ਇਉਂ ਕੁਝ ਸੁਣਾਈ ਜਾਂਦੇ।
ਕਥਾ ਵਿਚ ਨਾ ਗੱਲ ਕੋਈ ਗਿਆਨ ਵਾਲੀ, ਊਲ ਜਲੂਲ ਸਾਖੀਆਂ ਦੁਹਰਾਈ ਜਾਂਦੇ।
ਇਹ ਕਰਨ ਗੁਮਰਾਹ ਸੰਗਤਾਂ ਨੂੰ, ਵਾਂਗ ਘੁਣ ਦੇ ਸਿੱਖੀ ਨੂੰ ਖਾਈ ਜਾਂਦੇ।
ਗੁਰਮਤਿ-ਗਿਆਨ ਦੀ ਥਾਂ ਸੰਗਤਾਂ 'ਚ, ਕੂੜ ਦੀ ਮੱਸਿਆ ਦਾ ਹਨੇਰ ਫੈਲਾਈ ਜਾਂਦੇ।
ਮਾਇਆ ਸਿੱਖਾਂ ਦੀ ਸਿੱਖ ਵੀ ਆਏ ਕਾਬੂ, ਬਿਨਾਂ ਡਕਾਰ ਦੇ ਸਭ ਪਚਾਈ ਜਾਂਦੇ।
ਅਮਰ ਵੇਲ ਦੇ ਵਾਂਗ ਇਹ ਵਧੀ ਜਾਵਣ, ਖੁੰਬਾਂ ਵਾਂਗ ਨੇ ਡੇਰੇ ਉਗਾਈ (ਬਣਾਈ) ਜਾਂਦੇ।
'ਪਹੁੰਚੇ ਹੋਏ ਸੰਤ ਨੇ' ਕਰਨ ਪ੍ਰਚਾਰ ਚਿਮਚੇ, ਵੜ ਗੁਫਾ 'ਚ ਸਭ ਝਟਕਾਈ ਜਾਂਦੇ।
ਐਸ਼ਗਾਹ ਨੂੰ ਰੁਤਬਾ 'ਸੱਚ ਖੰਡ' ਦਾ, ਆਮ ਲਈ ਵਰਜਿਤ ਹੈ ਸਮਝਾਈ ਜਾਂਦੇ।
ਪੰਥ ਦੇ ਲੀਡਰ ਨੇ ਸੁੱਤੇ ਵੇਚ ਘੋੜੇ, ਪੰਥ-ਦੋਖੀ ਆਪਣਾ ਦਾਅ ਲਾਈ ਜਾਂਦੇ।
ਪੰਥ ਦਰਦੀਉ ਗਿਆਨ ਦੀ ਖੜਗ ਫੜ ਲਉ, ਦੇਖੋ ਪਖੰਡੀ ਫਿਰ ਕਿਵੇਂ ਕਰ ਧਾਈ ਜਾਂਦੇ।

### ਅਖੌਤੀ ਪ੍ਰਚਾਰਕ

ਖੜ੍ਹੇ ਹੋ ਸਟੇਜਾਂ ਤੇ ਪ੍ਰਚਾਰ ਕਰਨੈ, ਆਪਣਾ ਜੀਵਨ ਨਾ ਕਹੇ ਤੇ ਢਾਲ ਸਕਿਆ।
ਕੀ ਫਾਇਦਾ ਇਸ ਦੋਹਰੀ ਜ਼ਿੰਦਗੀ ਦਾ, ਬਚਨ ਆਪਣੇ ਕਹੇ ਨਾ ਪਾਲ ਸਕਿਆ।
ਤੇਰੇ ਕਹੇ ਦਾ ਲੋਕਾਂ ਕੀ ਮੁੱਲ ਪਾਉਣਾ, ਕਿਉਂਕਿ ਤੇਰੀ ਕਹਿਣੀ ਹੋਰ, ਤੇਰੀ ਰਹਿਣੀ ਹੋਰ।
ਗੱਲਾਂ ਕਰੇਂ ਗੁਰਮਤਿ ਫਿਲਾਸਫੀ ਦੀਆਂ, ਪਰ ਤੇਰੀ ਆਪਣੀ ਚਾਲ ਹੈ ਹੋਰ ਦੀ ਹੋਰ।
ਤੇਰੇ ਕਹੇ ਨੂੰ ਲੋਕ ਪਖੰਡ ਸਮਝਣ, ਤੇਰਾ ਮਨ ਹੋਰ ਤੇਰਾ ਮੂੰਹ ਹੋਰ।
ਸਿੱਖ ਦੇ ਭੇਖ 'ਚ ਤੂੰ ਕੋਈ ਹੋਰ ਲਗਨੈ, ਤੇਰੇ ਕਰਮ ਹੋਰ ਤੇ ਉਪਦੇਸ਼ ਹੋਰ।
ਜੋ ਸੱਚੇ ਨੇ ਉਹਨਾਂ ਨੂੰ ਹੈ ਪ੍ਰਣਾਮ, ਜੋ ਪਖੰਡੀ (ਝੂਠੇ) ਉਹ ਨੇ ਸਿੱਖੀ ਦੇ ਚੋਰ।
ਸੱਚ ਉਘੜਦਾ ਅੰਤ ਨੂੰ 'ਖਾਲਸਾ' ਜੀ, ਕਾਂ ਨਹੀਂ ਬਣ ਸਕਦਾ ਕਦੇ ਮੋਰ।

---

## ਅਰਜ਼ੋਈ

**—ਪ੍ਰੋ. ਜਸਵੰਤ ਸਿੰਘ ਕੈਲਵੀ, ਫਿਰੋਜ਼ਪੁਰ**

- ਬਖ਼ਸ਼ ਦੇ ਕਲਾ ਚੜ੍ਹਦੀ ਨਾਮ ਦਾ ਹੁਲਾਰਾ ਦੇ।
  ਮਾਣ ਹੈ ਤੇਰੇ ਉੱਤੇ ਦਾਸ ਨੂੰ ਸਹਾਰਾ ਦੇ।
- ਐ ਗੁਰੂ ਤਿਰੇ ਕੂਕਰ ਹੈ ਸੁਣੀ ਤੇਰੀ ਮਹਿਮਾ
  ਦਰ ਤੇਰੇ ਖੜ੍ਹਾਂ ਕੂਕਾਂ ਪਾਰ ਲਾ ਕਿਨਾਰਾ ਦੇ।
- ਸਹਿਜ ਵਿਚ ਟਿਕੇ ਮਨ ਇਹ ਡੋਲ ਨਾ ਕਦੇ ਜਾਏ
  ਸੋਗ ਨੂੰ ਮਿਟਾਵੇ ਜੋ ਪੈਗਾਮ ਇਕ ਨਿਆਰਾ ਦੇ।
- ਸੀਸ ਧਰ ਤਲੀ ਉੱਤੇ ਮੈਂ ਲੜਾਂ ਫਤਿਹ ਪਾਵਾਂ
  ਦਾਤ ਦੇ ਦਯਾ ਭਗਤੀ, ਜੋਸ਼ ਵੀ ਕਰਾਰਾ ਦੇ।
- ਅਕਲ ਦੇ ਮਹਾਂ ਸਾਗਰ, ਅਕਲ ਤੂੰ ਦਵੀਂ ਮੈਨੂੰ
  ਸੂਝ ਦਾ ਰਵੀ ਚਮਕੇ ਨੂਰ ਦਾ ਨਜ਼ਾਰਾ ਦੇ।
- 'ਕੈਲਵੀ' ਮਿਰੇ ਦਿਲ ਵਿਚ ਬਾਜ਼ ਦੀ ਭਰੀ ਸ਼ਕਤੀ
  ਇਲਮ ਦਾ ਮੇਰੇ ਅੰਦਰ ਲਿਸ਼ਕਦਾ ਸਿਤਾਰਾ ਦੇ।

ਕਵਿਤਾ

# ਸਿੰਘਾ ਤੇਰੀ ਕੁਰਬਾਨੀ ਹੈ ਮਹਾਨ ਜੱਗ ਤੇ

**—ਸੂਬੇਦਾਰ ਪ੍ਰੇਮ ਸਿੰਘ 'ਫੌਜੀ', ਅਪਰ ਗਾਡੀਗੜ੍ਹ, ਜੰਮੂ**

ਸਿੰਘਾ ਤੇਰੀ ਕੁਰਬਾਨੀ ਹੈ ਮਹਾਨ ਜੱਗ ਤੇ,
ਤੂੰ ਰੱਖੀ ਹੈ ਕੌਮ ਦੀ ਸ਼ਾਨ ਜੱਗ ਤੇ।
ਤੇਰੇ ਵੱਡਿਆਂ ਨੂੰ ਸੀ ਆਰੇ ਨਾਲ ਚੀਰਿਆ।
ਰੂਈ ਵਿਚ ਲਪੇਟ ਕੇ ਜ਼ਾਲਮਾਂ ਨੇ ਸਾੜਿਆ।
ਕੇਸ ਨਹੀਂ ਕੱਟਣ ਦਿੱਤੇ, ਖੋਪਰੀ ਉਤਰਵਾ ਲਈ,
ਕੈਂਚੀ ਨੂੰ ਦੂਰੋਂ ਹੀ ਰੋਕਿਆ ਤੇ ਫਿਟਕਾਰਿਆ।
ਸਿੱਖੀ ਦੀ ਸ਼ਾਨ ਰੱਖੀ ਬਹਾਲ ਜੱਗ ਤੇ,
ਸਿੰਘਾ ਤੇਰੀ ਕੁਰਬਾਨੀ ਹੈ ਮਹਾਨ ਜੱਗ ਤੇ।
ਭਾਈ ਮਨੀ ਸਿੰਘ ਨੇ ਬੰਦ ਬੰਦ ਕਟਵਾ ਲਏ,
ਸਿੰਘਣੀਆਂ ਨੇ ਹਾਰ ਬੱਚਿਆਂ ਦੇ ਟੋਟਿਆਂ ਦੇ, ਗਲ 'ਚ ਪਾ ਲਏ।
ਜਿਗਰ ਦੇ ਟੋਟੇ, ਤਿੱਖੇ ਨੇਜਿਆਂ ਤੇ ਟੰਗਵਾ ਲਏ।
ਸਦਾ ਲਈ ਰੱਖੀ ਏ, ਪੰਥ ਦੀ ਸ਼ਾਨ ਜੱਗ ਤੇ,
ਸਿੰਘਾ ਤੇਰੀ ਕੁਰਬਾਨੀ ਹੈ ਮਹਾਨ ਜੱਗ ਤੇ।
ਸਿੰਘਾ! ਤੇਰੇ ਗੁਰੂ ਨੇ ਚਮਕੌਰ ਦੀ ਜੰਗ ਵਿਚ,
ਵੱਡੇ ਦੋਵੇਂ ਲਾਲਾਂ ਨੂੰ ਤੋਰਿਆ,
ਛੋਟੇ ਦੋਵੇਂ ਲਾਲਾਂ ਨੂੰ ਸਰਹੰਦ ਦੀਆਂ ਨੀਹਾਂ ਵਿਚ ਪੰਥ ਤੋਂ ਵਾਰਿਆ।
ਮਾਤਾ ਗੁਜਰੀ ਦੀ ਕੁਰਬਾਨੀ ਵੀ ਹੈ, ਮਹਾਨ ਜੱਗ ਤੇ,
ਸਿੰਘਾ ਤੇਰੀ ਕੁਰਬਾਨੀ ਹੈ ਮਹਾਨ ਜੱਗ ਤੇ।
ਸਿੰਘਾ! ਤੇਰੇ ਨੌਂਵੇਂ ਗੁਰੂ ਨੇ ਧਾਰਮਿਕ ਆਜ਼ਾਦੀ ਲਈ ਆਪਾ ਵਾਰਿਆ,
ਭਾਈ ਦਇਆਲਾ, ਮਤੀਦਾਸ ਅਤੇ ਸਤੀਦਾਸ ਨੇ ਨਹੀਂ ਧਰਮ ਹਾਰਿਆ।
ਸ਼ਹੀਦੀ ਸਮੇਂ ਮੂੰਹ ਗੁਰੂ ਵੱਲ ਰਹੇ, ਇਹ ਸ਼ਬਦ ਰਹੇ ਜ਼ਬਾਨ 'ਤੇ,
ਸਿੰਘਾ! ਤੇਰੀ ਕੁਰਬਾਨੀ ਹੈ ਮਹਾਨ ਜੱਗ ਤੇ।
ਅੱਜ ਇਨ੍ਹਾਂ ਕੁਰਬਾਨੀਆਂ ਨੂੰ ਤੂੰ ਮਨ 'ਚੋਂ ਵਿਸਾਰਿਆ,
ਡਾਲਰਾਂ ਤੇ ਪਾਉਂਡਾਂ ਖਾਤਰ, ਸਿੱਖੀ ਸਰੂਪ ਹੈ ਵਿਗਾੜਿਆ।
ਰਖਿਆ ਨਾ ਯਾਦ ਤੂੰ ਗੁਰੂ ਦਾ ਇਹ ਹੁਕਮ :
"ਜਬ ਲਗ ਖਾਲਸਾ ਰਹੈ ਨਿਆਰਾ, ਤਬ ਲਗ ਤੇਜ ਦੀਓ ਮੈਂ ਸਾਰਾ।
ਜਬ ਇਹ ਗਹੈ ਬਿਪਰਨ ਕੀ ਰੀਤ ਮੈਂ ਨਾ ਕਰੋਂ ਇਨ ਕੀ ਪਰਤੀਤ।"
"ਰਹਿਤ ਬਿਨਾ ਨਹਿ ਸਿੱਖ ਕਹਾਵੈ, ਰਹਿਤ ਬਿਨਾ ਦਰ ਚੋਟਾਂ ਖਾਵੈ।
ਰਹਿਤ ਬਿਨਾ ਸੁਖ ਕਬਹੂੰ ਨ ਲਹੈ, ਤਾ ਤੇ ਰਹਿਤ ਸੁਦ੍ਰਿੜ ਕਰ ਰਹੈ।"
'ਫੌਜੀ' ਤੂੰ ਵੀ ਜਾਵੇਂ ਸਿੱਖੀ ਤੋਂ ਸਦਕੇ,
ਸਿੰਘਾ! ਤੇਰੀ ਕੁਰਬਾਨੀ ਹੈ ਮਹਾਨ ਜੱਗ ਤੇ।

## ਜੀਵਨ ਬਦਲ ਗਿਆ

ਪ੍ਰਿਤਪਾਲ ਸਿੰਘ, ਮੁੰਬਈ ਦੇ ਨਾਲ ਲਗਦੇ ਜ਼ਿਲ੍ਹਾ ਠਾਣੇ ਦੇ ਨਗਰ ਮੀਰਾ ਰੋਡ ਦੇ ਰਹਿਣ ਵਾਲੇ ਹਨ। ਉਹ ਸਿੱਖ ਘਰਾਣੇ ਵਿਚੋਂ ਹਨ ਪਰ ਉਨ੍ਹਾਂ ਦੇ ਕੇਸ ਕੱਟੇ ਹੋਏ ਸਨ। ਸੰਨ 2003 ਦੇ ਗੁਰੂ ਨਾਨਕ ਦੇਵ ਦੇ ਪ੍ਰਕਾਸ਼ ਉਤਸਵ 'ਤੇ ਪ੍ਰਭਾਤ ਫੇਰੀ ਵਿਚ ਉਹ ਦਸਤਾਰ ਸਜਾ ਕੇ ਆਏ ਤਾਂ ਬੜੇ ਸੁੰਦਰ ਲੱਗ ਰਹੇ ਸਨ। ਉਨ੍ਹਾਂ ਨੂੰ ਪਗੜੀ ਵਿਚ ਦੇਖ ਕੇ ਉਨ੍ਹਾਂ ਦੀ ਪਰਸਨੈਲਿਟੀ ਦਾ ਜ਼ਿਕਰ ਕਰਨ ਤੇ ਉਨ੍ਹਾਂ ਉੱਤਰ ਦਿੱਤਾ ਕਿ ਉਹ ਹੁਣ ਤੋਂ ਬਾਅਦ ਹਮੇਸ਼ਾ ਪਗੜੀ ਵਿਚ ਹੀ ਦਿਖਾਈ ਦਿਆ ਕਰਨਗੇ। ਉਨ੍ਹਾਂ ਨੂੰ ਪਗੜੀ ਵਿਚ ਦੇਖ ਕੇ ਬੜੀ ਖੁਸ਼ੀ ਹੁੰਦੀ ਸੀ।

ਕੁਝ ਸਮੇਂ ਬਾਅਦ ਉਨ੍ਹਾਂ ਨਾਲ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਅਤੇ ਸਿੱਖਾਂ ਦੀਆਂ ਕੁਰਬਾਨੀਆਂ ਬਾਰੇ ਵਿਚਾਰ ਸਾਂਝੇ ਕਰਨ ਦਾ ਮੌਕਾ ਮਿਲਦਾ ਰਿਹਾ ਜਿਸ ਤੋਂ ਪ੍ਰਭਾਵਿਤ ਹੋ ਕੇ ਉਨ੍ਹਾਂ ਅੰਮ੍ਰਿਤ ਛਕਣ ਦਾ ਇਰਾਦਾ ਬਣਾ ਲਿਆ।

2004 ਦੀ ਵਿਸਾਖੀ ਤੇ ਖਾਲਸੇ ਦੇ ਜਨਮ ਦਿਨ ਤੇ ਉਨ੍ਹਾਂ ਆਪਣੀ ਧਰਮ ਪਤਨੀ ਸਮੇਤ ਅੰਮ੍ਰਿਤ ਛਕ ਲਿਆ। ਉਹ ਦੋਨੋਂ ਤਿਆਰ ਬਰ ਤਿਆਰ ਗੁਰਸਿੱਖ ਬਣ ਗਏ ਹਨ। ਵਾਹਿਗੁਰੂ ਨੇ ਉਨ੍ਹਾਂ ਤੇ ਅਪਾਰ ਕਿਰਪਾ ਕੀਤੀ ਹੈ। ਗੁਰੂ ਉਨ੍ਹਾਂ ਨੂੰ ਚੜ੍ਹਦੀਆਂ ਕਲਾਂ ਤੇ ਗੁਰਸਿੱਖੀ ਵਾਲਾ ਜੀਵਨ ਬਖਸ਼ਣ।

# ਕਥਾ ਪੂਰਨਮਾਸ਼ੀ ਦੀ

ਸ: ਗੁਰਮੀਤ ਸਿੰਘ, ਕੁਰਾਲੀ (ਰੋਪੜ)

ਸਤਿਗੁਰੂ ਜੀ ਦੀ ਬਾਣੀ ਅਤੇ ਸਿਧਾਂਤਾਂ ਨੂੰ ਛੱਡ ਕੇ ਮਨੁੱਖ ਨੇ ਜਦੋਂ ਕੱਚੀ ਬਾਣੀ, ਭਰਮ ਅਤੇ ਕਰਮ-ਕਾਂਡਾਂ ਦਾ ਓਟ ਆਸਰਾ ਨਿੱਜੀ-ਲਾਭ ਅਤੇ ਸੰਸਾਰਕ ਪਦਾਰਥਾਂ ਲਈ ਲਿਆ ਤਾਂ ਉਸ ਦੇ ਪੱਲੇ ਹਮੇਸ਼ਾ ਨਿਰਾਸ਼ਾ ਹੀ ਪਈ। ਉਸ ਨੂੰ ਨਾ ਆਰਥਿਕ ਲਾਭ ਹੋਇਆ ਅਤੇ ਨਾ ਹੀ ਆਤਮਿਕ ਉੱਚ ਅਵਸਥਾ ਪ੍ਰਾਪਤ ਹੋਈ। ਸੱਚੀ ਬਾਣੀ ਦੀ ਥਾਂ ਕੱਚੀ ਬਾਣੀ ਤੇ ਭਰੋਸਾ ਗੁਰਮਤਿ ਦੀ ਥਾਂ ਮਨਮਤਿ ਨੂੰ ਸਥਾਪਿਤ ਕਰਨ ਨਾਲ ਨਾਮ-ਅੰਮ੍ਰਿਤ ਦੀ ਪ੍ਰਾਪਤੀ ਨਹੀਂ ਹੁੰਦੀ। ਹਮੇਸ਼ਾ ਭੰਬਲਭੂਸੇ ਵਾਲੀ ਸਥਿਤੀ ਬਣੀ ਰਹਿੰਦੀ ਹੈ।

ਅੱਜ ਵੀ ਇਹ ਵੇਖ ਕੇ ਦੁੱਖ ਹੁੰਦਾ ਹੈ ਜਦੋਂ ਭਰਮੀ ਲੋਕ, ਨਿੱਜੀ ਲਾਭ ਦੇ ਬਹਿਕਾਵੇ ਵਿਚ ਆ ਕੇ ਤੇ ਗੁਰਬਾਣੀ ਨੂੰ ਤਿਲਾਂਜਲੀ ਦੇ ਕੇ ਗੁਰਦੁਆਰਿਆਂ ਅੰਦਰ ਨਵੀਂ ਪਿਰਤ ਪਾ ਕੇ 'ਪੂਰਨਮਾਸ਼ੀ ਦੀ ਕਥਾ' ਕਰਨ ਲੱਗ ਪਏ ਹਨ। ਬੜੀ ਹਠਧਰਮੀ ਨਾਲ ਇਸ ਅਖੌਤੀ ਕਥਾ ਨੂੰ ਨਿਤਨੇਮ ਦਾ ਹਿੱਸਾ ਬਣਾਇਆ ਗਿਆ ਹੈ। ਅਫਸੋਸ ਇਸ ਗੱਲ ਦਾ ਵੀ ਹੈ ਕਿ ਇਸ ਕਥਾ ਦੀਆਂ ਪੁਸਤਕਾਂ ਸਾਡੇ ਇਤਿਹਾਸਕ ਗੁਰਦੁਆਰਿਆਂ ਦੀਆਂ ਦੁਕਾਨਾਂ ਵਿਚੋਂ ਮਿਲਦੀਆਂ ਹਨ, ਪਰ ਸਾਡੇ ਪ੍ਰਬੰਧਕਾਂ ਤੇ ਸੰਗਤਾਂ ਨੇ ਗੁਰਬਾਣੀ ਦੀ ਕੀਤੀ ਜਾ ਰਹੀ ਬੇਅਦਬੀ ਦਾ ਕਦੇ ਵੀ ਨੋਟਿਸ ਨਹੀਂ ਲਿਆ। ਬਿਨਾਂ ਸਮਝੇ ਪੂਰਨਮਾਸ਼ੀ ਦੀ ਕਥਾ ਕਰਨ ਦੀ ਆਗਿਆ ਦਿੱਤੀ ਗਈ ਹੈ। 'ਅੰਧੀ ਰਯਤਿ ਗਿਆਨ ਵਿਹੂਣੀ' ਵਾਲੀ ਗੱਲ ਹੈ।

ਛੋਟੀ ਜਿਹੀ ਪੁਸਤਕ 'ਪੂਰਨਮਾਸ਼ੀ ਦੀ ਕਥਾ' ਵਿਚ ਦੋਹਰੇ, ਚੌਪਈ ਦੇ ਰੂਪ ਵਿਚ ਸਵਾਲ ਅਤੇ ਗੁਰੂਓ ਵਾਚ ਦੇ ਰੂਪ ਵਿਚ ਦਸਮ ਪਾਤਸ਼ਾਹ ਵਲੋਂ ਦਿੱਤੇ ਉੱਤਰ ਕਿਸੇ ਮਨਮਤੀਏ ਪੂਰਨ ਸਿੰਘ ਵਲੋਂ ਲਿਖੇ ਗਏ ਹਨ। ਅਖੌਤੀ ਕਥਾ ਵਿਚ ਪੂਰਨਮਾਸ਼ੀ ਦੇ ਵਰਤ ਰੱਖਣ ਦੀ ਮਹਾਨਤਾ, ਮਨਘੜਤ ਕਹਾਣੀਆਂ ਲਿਖ ਕੇ ਦਰਸਾਈ ਗਈ ਹੈ ਜਦਕਿ ਸਿੱਖ ਧਰਮ ਵਿਚ ਨਾ ਤਾਂ ਪੂਰਨਮਾਸ਼ੀ ਦੀ ਅਤੇ ਨਾ ਹੀ ਵਰਤ ਰੱਖਣ ਦੀ ਮਾਨਤਾ ਜਾਂ ਮਹਾਨਤਾ ਹੈ। ਭਾਈ ਦਯਾ ਸਿੰਘ ਵਲੋਂ ਸਵਾਲ ਅਤੇ ਦਸ਼ਮੇਸ਼ ਪਿਤਾ ਵਲੋਂ ਦਿੱਤੇ ਉੱਤਰ ਲਿਖ ਕੇ ਬਾਣੀ ਹੋਣ ਦਾ ਭੁਲੇਖਾ ਪਾਇਆ ਗਿਆ ਹੈ। ਇਸ ਲਿਖਤ ਦੇ ਨਾਲ ਅਖ਼ੀਰ ਵਿਚ ਆਰਤੀ ਵਾਲੇ ਸ਼ਬਦ ਲਿਖ ਕੇ ਗੁਰਬਾਣੀ ਦੀ ਬੇਅਦਬੀ ਵੀ ਕੀਤੀ ਗਈ ਹੈ। ਘੋਰ ਹਨੇਰ ਵਾਲੀ ਗੱਲ ਹੈ ਇਸ ਪੋਥੀ ਦੇ ਬਾਹਰ ਲਿਖਿਆ ਗਿਆ ਹੈ—"ਸ੍ਰੀ ਗੁਰੂ ਨਾਨਕ ਦੇਵ ਜੀ ਵਾਲੀ ਅਸਲੀ ਵੱਡੀ ਕਥਾ ਪੂਰਨਮਾਸੀ।" ਇਸਦਾ ਪ੍ਰਕਾਸ਼ਕ—ਪ੍ਰਦੀਪ ਪਬਲਿਸ਼ਰਜ਼, ਨੇੜੇ ਟਿਊਬਵੈਲ, ਅੱਡਾ ਟਾਂਡਾ, ਜਲੰਧਰ ਸ਼ਹਿਰ ਹੈ। ਹੋਰ ਵੀ ਪ੍ਰਕਾਸ਼ਕ ਹੋ ਸਕਦੇ ਹਨ। ਕੁਝ 'ਸਿੱਖ' ਇਸ ਕਥਾ ਦਾ ਹੀ ਨਿੱਤਨੇਮ ਕਰਦੇ ਹਨ। ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਅਨੁਸਾਰ ਬਾਣੀਆਂ (ਜਪੁ, ਜਾਪੁ, ਸਵੈਯੇ, ਰਹਿਰਾਸ, ਸੋਹਿਲਾ) ਦਾ ਪਾਠ ਨਹੀਂ ਕਰਦੇ। ਉਹ ਪੂਰਨਮਾਸ਼ੀ ਵਾਲੇ ਦਿਨ ਵਰਤ ਵੀ ਰੱਖਦੇ ਹਨ।

ਅਜੋਕੇ ਪਦਾਰਥਵਾਦੀ ਸੰਸਾਰ ਵਿਚ ਹਰ ਕੋਈ ਆਪਣੇ ਕਾਰਜ ਸਿੱਧ ਕਰਨ ਲਈ ਮਾੜੇ ਤੋਂ ਮਾੜੇ ਪਾਖੰਡ ਕਰਨ ਲਈ ਤਿਆਰ ਹੈ। ਜਿਥੇ ਕਹੋ ਸਿਰ ਝੁਕਾਉਣ ਲਈ ਤਿਆਰ ਹੈ, ਪਰ ਆਪਣੇ ਗੁਰੂ ਦੀ ਗੱਲ ਮੰਨਣ ਲਈ ਤਿਆਰ ਨਹੀਂ। ਲੱਗਦਾ ਹੈ ਕਿ ਗੁਰਮਤਿ ਦੇ ਵਿਰੋਧ ਨੂੰ ਹੀ ਧਰਮ ਦਾ ਦਰਜਾ ਦੇਣ ਦੀ ਕੋਸ਼ਿਸ਼ ਸਿੱਖ-ਸਰੂਪ ਵਾਲਿਆਂ ਵਲੋਂ ਹੀ ਹੋ ਰਹੀ ਹੈ। ਇਹੀ ਕਾਰਨ ਹੈ ਕਿ ਗੁਰਮਤਿ ਵਿਰੋਧੀ ਗੱਲਾਂ ਨੂੰ ਪਰੰਪਰਾ ਜਾਂ ਗੁਰੂ ਸਾਹਿਬ ਦਾ ਹੁਕਮ ਕਿਹਾ ਜਾਣ ਲੱਗਾ ਹੈ। ਪਰ ਗੁਰਬਾਣੀ ਅਜਿਹੀ ਬੇਅਕਲੀ ਦਾ ਮੂੰਹ ਤੋੜ ਜਵਾਬ ਦਿੰਦੀ ਹੈ।

## ਪੂਰਨਮਾਸ਼ੀ

ਪੂਰਨਮਾਸ਼ੀ ਦਾ ਸੰਬੰਧ ਸਿੱਧਾ ਚੰਦਰਮਾ ਨਾਲ ਹੈ, ਜਿਸ ਰਾਤ ਪੂਰਾ ਚੰਦਰਮਾ ਅਸਮਾਨ ਵਿਚ ਚਮਕਦਾ ਹੈ ਉਸਨੂੰ ਪੂਰਨਮਾਸ਼ੀ ਆਖਦੇ ਹਨ। ਇਸ ਦਿਨ ਲੋਕ ਚੰਦਰਮਾ ਨੂੰ ਦੇਵਤਾ ਮੰਨਦੇ ਹੋਏ ਵਰਤ ਰੱਖਦੇ ਹਨ, ਤਿਲਕ ਲਗਾਉਂਦੇ ਹਨ, ਤੀਰਥ ਇਸ਼ਨਾਨ ਕਰਦੇ ਹਨ ਅਤੇ ਪੁੰਨ-ਦਾਨ ਪੂਜਾ ਕਰਦੇ ਹਨ।

ਅਗਿਆਨਤਾ-ਵੱਸ ਇਹੋ ਜਿਹਾ ਪਖੰਡ ਸਿੱਖ ਧਰਮ ਵਿਚ ਵੀ ਪ੍ਰਵੇਸ਼ ਕਰ ਗਿਆ ਹੈ। ਪੂਰਨਮਾਸ਼ੀ ਦੇ ਦਿਹਾੜੇ ਨੂੰ ਗੁਰਪੁਰਬ ਮਨਾਉਣ ਨਾਲੋਂ ਵੀ ਵਧੇਰੇ ਮਹੱਤਤਾ ਦਿੱਤੀ ਜਾ ਰਹੀ ਹੈ। ਗੁਰੂਆਂ, ਭਗਤਾਂ ਦੇ ਜਨਮ ਨੂੰ ਪੂਰਨਮਾਸ਼ੀ ਵਾਲੇ ਦਿਨ ਨਾਲ ਜੋੜਿਆ ਜਾ ਰਿਹਾ ਹੈ। ਸਿੱਖਾਂ ਵਲੋਂ ਵਰਤ ਰੱਖੇ ਜਾਂਦੇ ਹਨ। ਪੂਰਨਮਾਸ਼ੀ ਨੂੰ ਡੇਰਿਆਂ ਵਿਚ ਵੱਡੇ-ਵੱਡੇ ਇਕੱਠ ਹੁੰਦੇ ਹਨ। ਗੁਰੂ ਨਾਨਕ ਦੇਵ ਜੀ ਦੇ ਪ੍ਰਕਾਸ਼ ਦਿਹਾੜੇ ਨੂੰ ਵੈਸਾਖ ਦੀ ਥਾਂ, ਕੱਤਕ ਦੀ ਪੂਰਨਮਾਸ਼ੀ ਨੂੰ ਮਨਾਉਣ ਦੀ ਪਿਰਤ ਪੈ ਚੁੱਕੀ ਹੈ। ਗੁਰਦੁਆਰਿਆਂ ਦੇ ਬੋਰਡਾਂ ਤੇ ਪੂਰਨਮਾਸ਼ੀ ਦੀ ਤਰੀਕ ਲਿਖੀ ਮਿਲਦੀ ਹੈ।

ਪਰ ਅਫਸੋਸ! ਸਿੱਖ ਜੋ ਕਿ ਇਕ ਅਕਾਲ ਪੁਰਖ ਦਾ ਪੁਜਾਰੀ ਹੈ। ਚੰਦਰਮਾ, ਸੂਰਜ ਆਦਿ ਦੀ ਪੂਜਾ ਕਰਨ ਲੱਗ ਪਿਆ ਹੈ। ਮਹਾਤਮ ਦੱਸ ਕੇ ਲੋਕਾਂ ਦੀ ਲੁੱਟ ਕੀਤੀ ਜਾ ਰਹੀ ਹੈ। ਅਨਜਾਣ ਲੋਕਾਂ ਨੂੰ ਗੁੰਮਰਾਹ ਕੀਤਾ ਜਾਂਦਾ ਹੈ।

ਸਿੱਖ ਧਰਮ ਦਾ ਫੈਸਲਾ ਹੈ ਕਿ ਕੋਈ ਸਮਾਂ ਥਿਤ, ਵਾਰ, ਮਹੀਨਾ ਜਾਂ ਸਾਲ ਆਪਣੇ ਆਪ ਵਿਚ ਚੰਗਾ ਜਾਂ ਮਾੜਾ ਨਹੀਂ ਹੈ। ਪੰਚਮ ਗੁਰਦੇਵ ਜੀ ਦਾ ਫੁਰਮਾਨ ਹੈ :

**ਸਾਈ ਘੜੀ ਸੁਲਖਣੀ**
**ਸਿਮਰਤ ਹਰਿ ਨਾਮੁ॥** *(ਮ: ੫, ੮੧੯)*

ਥਿਤਾਂ ਵਾਰਾਂ ਦੇ ਭੁਲੇਖਿਆਂ ਵਿਚ

ਫਸਿਆਂ ਨੂੰ ਗੁਰਦੇਵ ਮੂਰਖ ਅਤੇ 'ਜਾਹਲ' ਆਖਦੇ ਹਨ :

**ਥਿਤੀ ਵਾਰ ਸੇਵਹਿ ਮੁਗਧ ਗਵਾਰ ॥**

*(੮੪੩)*

ਭਗਤ ਕਬੀਰ ਜੀ ਦਾ ਉਪਦੇਸ਼ ਹੈ ਪ੍ਰਭੂ ਦਾ ਨਾਮ ਸਿਮਰਨਾ ਚਾਹੀਦਾ ਹੈ, ਜਿਸ ਨਾਲ ਸਹਿਜ ਅਵਸਥਾ ਪ੍ਰਾਪਤ ਹੋ ਜਾਏ।

**ਪੂਨਿਉ ਪੂਰਾ ਚੰਦ ਅਕਾਸ ॥**
**ਪਸਰਹਿ ਕਲਾ ਸਹਜ ਪਰਗਾਸ ॥**
**ਆਦਿ ਅੰਤਿ ਮਧਿ ਹੋਇ ਰਹਿਆ ਥੀਰ ॥**
**ਸੁਖ ਸਾਗਰ ਮਹਿ ਰਮਹਿ ਕਬੀਰ ॥ ੧੬ ॥**

*(੩੪੪)*

**ਵਰਤ :**

ਸਰੀਰਕ ਲੋੜ ਕਾਰਨ ਅੰਨ ਨਾ ਛੱਕਣਾ ਹੋਰ ਗੱਲ ਹੈ ਪਰ ਉਚੇਚੇ ਤੌਰ ਤੇ ਕਿਸੇ ਵਿਸ਼ਵਾਸ ਜਾਂ ਮਹਾਤਮ ਨਾਲ ਕਿਸੇ ਉਚੇਚੇ ਦਿਨ ਅੰਨ ਨਾ ਛਕਣਾ ਅਤੇ ਵਰਤ ਰੱਖਣ ਦੀ ਗੁਰੂ ਘਰ ਵਿਚ ਕੋਈ ਥਾਂ ਨਹੀਂ ਹੈ।ਪੂਰਨਮਾਸ਼ੀ ਆਦਿ ਦੇ ਵਰਤ ਮਨਮਤਿ ਹਨ।ਗੁਰਬਾਣੀ ਦਾ ਫੁਰਮਾਨ ਹੈ :

**ਛੋਡਹਿ ਅੰਨੁ ਕਰਹਿ ਪਾਖੰਡ ॥**
**ਨਾ ਸੋਹਾਗਨਿ ਨਾ ਓਹਿ ਰੰਡ ॥**

*(ਕਬੀਰ ਜੀ, ਪੰਨਾ ੮੭੩)*

ਭਾਈ ਗੁਰਦਾਸ ਜੀ ਅਨੁਸਾਰ ਗੁਰਮੁਖਾਂ ਲਈ ਇਕ ਪ੍ਰਭੂ ਵਿਚ ਮਨ ਲਾਉਣਾ, ਏਕਾਦਸੀ ਤੇ ਹੋਰ ਵਰਤਾਂ ਤੋਂ ਉੱਤਮ ਹੈ :

**ਇਕ ਮਨਿ ਹੋਇ ਇਕਾਦਸੀ**
**ਗੁਰਮੁਖਿ ਵਰਤੁ ਪਤਿਬ੍ਰਤਿ ਭਾਇਆ ॥**

*(ਵਾਰ ੭ : ੧੧)*

ਦਸਮੇਸ਼ ਪਿਤਾ ਜੀ ਦਾ ਹੁਕਮ ਹੈ ਕਿ ਵਰਤ ਭੁੱਲ ਕੇ ਵੀ ਨਹੀਂ ਰੱਖਣਾ :

**ਬ੍ਰਤ ਗੋਰ ਮੜੀ ਮਟ ਭੂਲਿ ਨ ਮਾਨੈ ॥**

*(੩੩ ਸਵੈਯੇ)*

ਭਗਤ ਕਬੀਰ ਜੀ ਸਪੱਸ਼ਟ ਕਰਦੇ ਹਨ :

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ**
**ਅਹੋਈ ਰਾਖੈ ਨਾਰਿ ॥**
**ਗਦਹੀ ਹੋਇ ਕੈ ਅਉਤਰੈ**
**ਭਾਰੁ ਸਹੈ ਮਨ ਚਾਰਿ ॥ ੧੦੮ ॥**

ਸੋ ਵਰਤਾਂ ਆਦਿ ਦੇ ਪਖੰਡਾਂ, ਭਰਮਾਂ ਵਿਚ ਸਿੱਖ ਨੇ ਕਦੇ ਵੀ ਨਹੀਂ ਪੈਣਾ। ਹਮੇਸ਼ਾ ਇਕ ਅਕਾਲ ਪੁਰਖ ਦੀ ਪੂਜਾ ਕਰਨੀ ਹੈ।ਗੁਰੂ ਵਾਲੇ ਬਣ ਕੇ ਗੁਰਦੁਆਰੇ ਸਤਿਸੰਗਤ ਕਰਨੀ ਹਰ ਰੋਜ਼ ਜ਼ਰੂਰੀ ਹੈ। ਗੁਰਬਾਣੀ ਰਾਹੀਂ ਹੀ ਦੁੱਖਾਂ, ਕਸ਼ਟਾਂ, ਕਲੇਸ਼ਾਂ ਤੇ ਹੋਰ ਆਫਤਾਂ ਤੋਂ ਬਚਿਆ ਜਾ ਸਕਦਾ ਹੈ। ਗੁਰ-ਉਪਦੇਸ਼ਾਂ ਤੇ ਅਮਲ ਕਰਨਾ ਸਿੱਖ ਦਾ ਧਰਮ ਹੈ। ਗੁਰੂ-ਘਰ ਵਿਚ ਛਿਨ ਮਾਤਰ ਲਈ ਵੀ ਮਨਮੁਖਤਾਈ ਪ੍ਰਵਾਨ ਨਹੀਂ ਹੈ।

**ਨਿੱਤਨੇਮ :**

ਪੰਥ ਪ੍ਰਵਾਨਿਤ ਸਿੱਖ ਰਹਿਤ ਮਰਯਾਦਾ ਅਨੁਸਾਰ ਸਿੱਖ ਨੇ ਜੀਵਨ ਬਤੀਤ ਕਰਨਾ ਹੈ ਅਤੇ ਮਰਯਾਦਾ ਦੀ ਹਰ ਮੱਦ ਤੇ ਅਮਲ ਕਰਨਾ ਸਿੱਖ ਅਤੇ ਪੰਥ ਦੇ ਭਲੇ ਵਿਚ ਹੈ। ਨਿੱਤਨੇਮ ਬਾਰੇ ਅਤੇ ਹੋਰ ਸਾਰੇ ਧਰਮ-ਕਰਮਾਂ ਬਾਰੇ ਇਸ ਵਿਚ ਜ਼ਿਕਰ ਹੈ।ਸਵੇਰੇ ਜਪੁ, ਜਾਪੁ, ਸਵੈਯੇ ੧੦, ਸ਼ਾਮ ਸਮੇਂ ਰਹਿਰਾਸ ਅਤੇ ਸੌਣ ਸਮੇਂ ਸੋਹਿਲਾ ਬਾਣੀ ਦਾ ਪਾਠ ਕਰਨਾ ਸਿੱਖ ਦਾ ਨਿੱਤ-ਕਰਮ ਹੈ।ਨਿੱਤਨੇਮ ਦੀਆਂ ਬਾਣੀਆਂ ਨੂੰ ਛੱਡ ਕੇ ਕਿਸੇ ਮਨਮੁਖ ਦੀ ਲਿਖਤ ਨੂੰ ਨਿੱਤਨੇਮ ਵਿਚ ਸ਼ਾਮਿਲ ਕਰਨਾ ਅਤੇ ਗੁਰਦੁਆਰੇ ਅੰਦਰ ਪੜ੍ਹਨਾ ਨਿਰੋਲ ਮਨਮਤਿ ਤੇ ਪਾਪ ਹੈ।ਇਸ ਤੋਂ ਭਾਵ ਹੈ ਕਿ ਸਾਨੂੰ ਗੁਰਬਾਣੀ ਉਤੇ ਭਰੋਸਾ ਨਹੀਂ ਹੈ। ਸੋ ਪੂਰਨਮਾਸ਼ੀ ਆਦਿ ਦੀ ਕਥਾ ਨਾ ਤਾਂ ਨਿੱਤਨੇਮ ਵਿਚ ਸ਼ਾਮਿਲ ਕੀਤੀ ਜਾ ਸਕਦੀ ਹੈ ਅਤੇ ਨਾ ਹੀ ਗੁਰਦੁਆਰੇ ਅੰਦਰ ਪੜ੍ਹੀ ਜਾ ਸਕਦੀ ਹੈ। ਗੁਰਦੁਆਰੇ ਅੰਦਰ ਕੋਈ ਵੀ ਲਿਖਤ ਜੋ ਗੁਰਮਤਿ ਸਿਧਾਂਤਾਂ ਦੇ ਉਲਟ ਹੋਵੇ, ਨਹੀਂ ਪੜ੍ਹੀ ਜਾ ਸਕਦੀ।ਸੰਗਤਾਂ ਤੇ ਪ੍ਰਬੰਧਕਾਂ ਨੂੰ ਸੁਚੇਤ ਹੋ ਕੇ ਧਰਮ ਪ੍ਰਚਾਰ ਵੱਲ ਧਿਆਨ ਦੇਣਾ ਚਾਹੀਦਾ ਹੈ। ਗੁਰਮਤਿ ਦੀ ਸੋਝੀ ਆਪ ਪ੍ਰਾਪਤ ਕੀਤੀ ਜਾਵੇ ਅਤੇ ਸੰਗਤਾਂ ਨੂੰ ਸਮਝਾਇਆ ਜਾਵੇ।

**ਗੁਰਬਾਣੀ ਦਾ ਅਸਰ :**

ਗੁਰਬਾਣੀ ਨੂੰ ਵੀਚਾਰ ਕੇ ਅਮਲ ਕਰਨ ਨਾਲ ਆਤਮਕ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਦੁਖਾਂ ਦਾ ਨਾਸ ਹੁੰਦਾ ਹੈ। ਪ੍ਰਭੂ ਦੇ ਨਾਮ ਸਿਮਰਨ ਨਾਲ ਹੀ ਦੁੱਖ ਦੂਰ ਹੁੰਦੇ ਹਨ।ਅਗਿਆਨੀ ਮਨੁੱਖ ਪ੍ਰਭੂ ਤੋਂ ਟੁੱਟ ਕੇ ਦੁੱਖ-ਸਮੁੰਦਰ ਵਿਚ ਗੋਤੇ ਖਾਂਦੇ ਹਨ। ਸੋ ਗੁਰੂ ਦੀ ਮਤਿ ਅਨੁਸਾਰ ਚੱਲਣਾ ਚਾਹੀਦਾ ਹੈ :

**ਦੁਖਿ ਸੁਖਿ ਪਿਆਰੇ, ਤੁਧੁ ਧਿਆਈ ॥**
**ਏਹ ਸੁਮਤਿ ਗੁਰੂ ਤੇ ਪਾਈ ॥**

*(ਮ: ੫, ੯੯)*

ਪੰਚਮ ਪਾਤਸ਼ਾਹ ਉਪਦੇਸ਼ ਕਰਦੇ ਹਨ ਕਿ ਪ੍ਰਭੂ-ਭਗਤੀ ਤੋਂ ਬਿਨਾਂ ਸੁਖ ਨਹੀਂ ਮਿਲਦਾ :

**ਸੁਖੁ ਨਾਹੀ ਰੇ, ਹਰਿ ਭਗਤਿ ਬਿਨਾ ॥**
**ਜੀਤਿ ਜਨਮੁ ਇਹੁ ਰਤਨੁ ਅਮੋਲਕੁ**
**ਸਾਧਸੰਗਤਿ ਜਪਿ ਇਕ ਖਿਨਾ ॥ ੧ ॥**

*(੨੧੦)*

ਇਸ ਲਈ ਕੱਚੀ ਬਾਣੀ ਦਾ ਪਾਠ, ਕੀਰਤਨ ਆਦਿ ਕਰਨਾ ਗ਼ਲਤ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਅੰਕਿਤ ਬਾਣੀ ਹੀ ਸਿੱਖ ਦਾ ਗੁਰੂ ਹੈ ਜੋ ਆਤਮਿਕ ਉੱਚ ਅਵਸਥਾ ਪ੍ਰਦਾਨ ਕਰਦੀ ਹੈ।

**ਬੇਨਤੀ :**

ਸੰਗਤਾਂ ਤੇ ਗੁਰਦੁਆਰਾ-ਪ੍ਰਬੰਧਕਾਂ ਨੂੰ ਜਾਗਰੂਕ ਹੋਣਾ ਜ਼ਰੂਰੀ ਹੈ। ਪੂਰਨਮਾਸ਼ੀ ਦੀ ਕਥਾ, ਜੋ ਗੁਰਮਤਿ ਦੇ ਵਿਰੁੱਧ ਹੈ, ਦਾ ਪਾਠ ਸੰਗਤਾਂ ਵਲੋਂ ਨਿੱਤਨੇਮ ਵਿਚ ਜਾਂ ਕਿਸੇ ਗੁਰਦੁਆਰੇ ਵਿਚ ਨਹੀਂ ਹੋਣ ਦੇਣਾ ਚਾਹੀਦਾ।

## ਤੰਬਾਕੂ

—ਸ: ਰਣਧੀਰ ਸਿੰਘ 'ਮਹਿਕ'

ਪੀਂਦਾ ਜਿੱਥੇ ਕੋਈ ਤੰਬਾਕੂ।
ਸਿੱਖ-ਬੱਚਾ ਨਾ ਓਧਰ ਝਾਕੂ।
ਜਗਤ-ਝੂਠ ਹਨ ਇਸਨੂੰ ਕਹਿੰਦੇ।
ਸਿੱਖ ਏਸ ਤੋਂ ਦੂਰ ਹੀ ਰਹਿੰਦੇ।
ਚੀਜ਼ ਇਹ ਗੰਦੀ ਬਦਬੂ ਵਾਲੀ।
ਜਿਸਨੇ ਵਰਤੀ, ਜ਼ਿੰਦਗੀ ਗਾਲੀ।
ਇਸਤੋਂ ਲੱਗਣ ਅਨੇਕਾਂ ਰੋਗ।
ਜੀਵਨ ਚੰਗਾ ਸਕਣ ਨਾ ਭੋਗ।
ਉਂਗਲਾਂ-ਹੋਂਠ ਨੇ ਬਣਦੇ ਕਾਲੇ।
ਦੰਦ-ਮਸੂੜਿਆਂ ਨੂੰ ਇਹ ਗਾਲੇ।
ਇਹ ਤਾਂ ਬੱਚਿਓ, ਇਕ ਹੈ ਜ਼ਹਿਰ।
ਕਰੇ ਜਿਸਮ ਦੇ ਉੱਤੇ ਕਹਿਰ।
ਪੀਣ ਜੋ ਹੁੱਕਾ ਚਿਲਮ ਨਿਸੰਗ।
'ਗਧੀ-ਚੁੰਘਣੀ' ਕਹਿਣ ਨਿਹੰਗ।

## ਮੈਂ ਅੰਮ੍ਰਿਤ ਛਕਿਆ ਖੰਡੇ ਦਾ

—ਡਾ: ਕੁਲਦੀਪ ਕੌਰ, ਮੁਹਾਲੀ (ਰੋਪੜ)

ਮੈਂ ਅੰਮ੍ਰਿਤ ਛਕਿਆ ਖੰਡੇ ਦਾ
ਖੰਡਾ ਮੈਂ ਰਣ ਵਿਚ ਵਾਹਵਾਂਗਾ।
ਮਰ ਕੇ ਹੈ ਜੀਵਨ ਪਾਈਦਾ
ਸੱਚ ਕਰ ਮੈਂ ਇਹ ਦਿਖਲਾਵਾਂਗਾ।
ਵੀਰ ਅਜੀਤ ਜੁਝਾਰ ਵਾਂਗਰਾਂ
ਰਣ ਵਿਚ ਮੈਂ ਸੀਸ ਕਟਾਵਾਂਗਾ।
ਜ਼ੋਰਾਵਰ ਤੇ ਫ਼ਤਹਿ ਵਾਂਗ ਮੈਂ
ਤਨ ਨੀਹਾਂ ਵਿਚ ਚਿਣਵਾਵਾਂਗਾ।
ਦਾਦੀ ਮਾਂ ਦੀਆਂ ਲੋਰੀਆਂ ਦੀ
ਮੈਂ ਲੱਜ ਪਾਲ ਦਿਖਲਾਵਾਂਗਾ।
ਦਸਮੇਸ਼ ਪਿਤਾ ਦੀਆਂ ਮਿਹਰਾਂ ਦਾ
ਪਾਤਰ ਮੈਂ ਇੰਝ ਬਣ ਜਾਵਾਂਗਾ

## ਭਾਈ ਤਾਰਾ ਸਿੰਘ ਜੀ 'ਵਾਂ'

ਭਾਈ ਤਾਰਾ ਸਿੰਘ ਜੀ 18ਵੀਂ ਸਦੀ ਦੇ ਪ੍ਰਸਿੱਧ ਸਿੱਖ ਹੋਏ ਹਨ ਜੋ ਸਿੱਖ ਪੰਥ ਦੀ ਆਨ ਤੇ ਸ਼ਾਨ ਨੂੰ ਕਾਇਮ ਰੱਖਣ ਲਈ ਜੂਝਦੇ ਹੋਏ ਸ਼ਹੀਦ ਹੋ ਗਏ ਸਨ।

ਭਾਈ ਤਾਰਾ ਸਿੰਘ ਦਾ ਜਨਮ ਜ਼ਿਲ੍ਹਾ ਅੰਮ੍ਰਿਤਸਰ ਦੇ ਪਿੰਡ 'ਵਾਂ' ਵਿਚ ਸੰਨ 1702 ਵਿਚ ਭਾਈ ਗੁਰਦਾਸ ਸਿੰਘ ਦੇ ਘਰ ਹੋਇਆ ਸੀ। ਮਾਤਾ-ਪਿਤਾ ਦੀ ਪ੍ਰੇਰਨਾ ਅਤੇ ਗੁਰਸਿੱਖਾਂ ਦੀ ਸੰਗਤ ਕਰਕੇ ਆਪ ਬਚਪਨ ਤੋਂ ਹੀ ਸੰਗਤਾਂ ਦੀ ਸੇਵਾ ਕਰਨ ਲੱਗ ਪਏ ਸਨ। ਜੁਆਨ ਹੋਏ ਤਾਂ ਆਪ ਨੇ ਪਿੰਡ 'ਵਾਂ' ਦੇ ਬਾਹਰ ਇਕ ਗੁਰਦੁਆਰਾ ਅਤੇ ਆਰਾਮ ਗਾਹ ਬਣਾ ਦਿੱਤੀ, ਜਿਥੇ ਆਏ-ਗਏ ਸਿੰਘ ਠਹਿਰਦੇ ਸਨ ਤੇ ਨਾਮ-ਬਾਣੀ ਦਾ ਪ੍ਰਚਾਰ ਹੁੰਦਾ ਸੀ। ਸੰਗਤਾਂ ਲਈ ਲੰਗਰ ਦਾ ਪ੍ਰਬੰਧ ਵੀ ਸੀ।

ਉਸ ਸਮੇਂ ਨੁਸ਼ਹਿਰੇ ਪਿੰਡ ਦਾ ਚੌਧਰੀ ਸਾਹਿਬ ਰਾਏ ਸੀ। ਉਹ ਸਿੰਘਾਂ ਨੂੰ ਬਹੁਤ ਤੰਗ ਕਰਦਾ ਸੀ ਅਤੇ ਸਿੱਖਾਂ ਦੀ ਮੁਖ਼ਬਰੀ ਕਰਕੇ ਸਰਕਾਰ ਤੋਂ ਇਨਾਮ ਪਾਉਂਦਾ ਸੀ। ਉਹ ਆਪਣੀਆਂ ਘੋੜੀਆਂ ਸਿੱਖਾਂ ਦੇ ਖੇਤਾਂ ਵਿਚ ਚਰਨ ਲਈ ਭੇਜ ਦਿੰਦਾ ਸੀ। ਇਕ ਵਾਰ ਸਿੱਖਾਂ ਨੇ ਉਸ ਨੂੰ ਘੋੜੀਆਂ ਬੰਨ੍ਹ ਕੇ ਰੱਖਣ ਲਈ ਕਿਹਾ ਤਾਂ ਉਹ ਹੰਕਾਰ ਵਿਚ ਬੋਲਿਆ ਕਿ ਮੈਂ ਸਿੱਖਾਂ ਦੇ ਕੇਸਾਂ (ਵਾਲਾਂ) ਦੇ ਰੱਸੇ ਵੱਟ ਕੇ ਉਹਨਾਂ ਨਾਲ ਘੋੜੀਆਂ ਬੰਨ੍ਹਾਂਗਾ। ਉਸ ਨੂੰ ਸਬਕ ਸਿਖਾਉਣ ਲਈ ਸ: ਅਮਰ ਸਿੰਘ ਤੇ ਸ: ਬਘੇਲ ਸਿੰਘ ਨੇ ਉਸ ਦੀਆਂ ਘੋੜੀਆਂ ਕੱਢ ਲਈਆਂ ਤੇ ਉਨ੍ਹਾਂ ਨੂੰ ਪਟਿਆਲੇ ਦੇ ਸਰਦਾਰ ਆਲਾ ਸਿੰਘ ਪਾਸ ਵੇਚ ਦਿੱਤਾ। ਜੋ ਪੈਸੇ ਵੱਟੇ, ਉਹ ਭਾਈ ਤਾਰਾ ਸਿੰਘ ਦੇ ਲੰਗਰ ਵਿਚ ਪਾ ਦਿੱਤੇ।

ਚੌਧਰੀ ਸਾਹਿਬ ਰਾਏ, ਪੱਟੀ ਜ਼ਿਲ੍ਹੇ ਦੇ ਫੌਜਦਾਰ ਜਾਫਰ ਬੇਗ ਕੋਲ ਗਿਆ। ਜਾਫ਼ਰ ਬੇਗ ਫੌਜ ਸਮੇਤ ਭਾਈ ਤਾਰਾ ਸਿੰਘ ਦੇ ਡੇਰੇ ਆ ਪੁੱਜਾ। ਭਾਈ ਬਘੇਲ ਸਿੰਘ ਡੇਰੇ ਤੋਂ ਕੁਝ ਦੂਰ ਟਹਿਲ ਰਹੇ ਸਨ। ਉਨ੍ਹਾਂ ਨੇ ਫੌਜ ਨੂੰ ਵੰਗਾਰਿਆ ਤੇ ਇਕੱਲੇ ਲੜਦੇ ਹੋਏ ਸ਼ਹੀਦ ਹੋ ਗਏ। ਬੰਦੂਕ ਦੀ ਆਵਾਜ਼ ਸੁਣ ਕੇ ਬਾਕੀ ਸਿੰਘ ਵੀ ਲੜਨ ਲਈ ਆ ਪਹੁੰਚੇ। ਲੜਾਈ ਵਿਚ ਜਾਫ਼ਰ ਬੇਗ਼ ਦੇ ਦੋ ਭਤੀਜੇ ਤੇ 10 ਕੁ ਸਿਪਾਹੀ ਮਾਰੇ ਗਏ। ਜਾਫ਼ਰ ਬੇਗ਼ ਦੀ ਫੌਜ ਹਾਰ ਕੇ ਚਲੀ ਗਈ।

ਸਾਹਿਬ ਰਾਏ ਲਾਹੌਰ ਦੇ ਹਾਕਮ ਜ਼ਕਰੀਆ ਖ਼ਾਨ ਕੋਲ ਪੁੱਜਿਆ। ਉਸਨੇ ਭਾਈ ਤਾਰਾ ਸਿੰਘ ਦੇ ਖਿਲਾਫ਼ ਬਹੁਤ ਝੂਠੀਆਂ-ਸੱਚੀਆਂ ਗੱਲਾਂ ਕੀਤੀਆਂ ਕਿ ਤਾਰਾ ਸਿੰਘ ਨੇ ਇਲਾਕੇ ਵਿਚ ਲੁੱਟ-ਖਸੁੱਟ ਮਚਾਈ ਹੋਈ ਹੈ, ਉਹ ਡਾਕੂਆਂ ਤੇ ਸਰਕਾਰ ਦੇ ਵਿਰੋਧੀਆਂ ਨੂੰ ਸ਼ਰਨ ਦਿੰਦਾ ਹੈ। ਜ਼ਕਰੀਆ ਖ਼ਾਨ ਨੇ ਮੋਮਨ ਖ਼ਾਨ ਨਾਮ ਦੇ ਜਰਨੈਲ ਨੂੰ 2000 ਸੈਨਿਕ ਦੇ ਕੇ ਭਾਈ ਤਾਰਾ ਸਿੰਘ ਦੇ ਡੇਰੇ 'ਤੇ ਹਮਲਾ ਕਰਨ ਲਈ ਭੇਜਿਆ। ਉਥੇ ਕੇਵਲ ਪੰਜਾਹ ਕੁ ਸਿੱਖ ਹੀ ਸਨ। ਸਿੱਖ ਬੜੀ ਬਹਾਦਰੀ ਨਾਲ ਲੜੇ। ਭਾਈ ਤਾਰਾ ਸਿੰਘ ਨੇ ਆਪਣੇ ਬਰਛੇ ਨਾਲ ਤਕੀ ਬੇਗ ਨਾਂ ਦੇ ਫੌਜੀ ਅਫ਼ਸਰ (ਜਰਨੈਲ) ਨੂੰ ਬੁਰੀ ਤਰ੍ਹਾਂ ਜ਼ਖ਼ਮੀ ਕੀਤਾ, ਜੋ ਜਾਨ ਬਚਾ ਕੇ ਨੱਸ ਗਿਆ। ਸਿੱਖਾਂ ਨੇ ਮੋਮਨ ਖ਼ਾਨ ਦੇ ਭਤੀਜੇ ਮੁਰੀਦ ਖ਼ਾਨ ਦਾ ਸਿਰ ਵੱਢ ਲਿਆ। ਇਸ ਦੇ ਮਗਰੋਂ ਮੋਮਨ ਖ਼ਾਨ ਨੇ ਸਾਰੀ ਫੌਜ ਨੂੰ ਸਿੰਘਾਂ ਤੇ ਚਾੜ੍ਹ ਦਿੱਤਾ। ਬੜੀ ਲਹੂ ਡੋਲ੍ਹਵੀਂ ਲੜਾਈ ਹੋਈ। ਭਾਈ ਤਾਰਾ ਸਿੰਘ ਜੀ ਵੀ ਹੋਰ ਸਿੰਘਾਂ ਸਮੇਤ ਲੜਦੇ ਹੋਏ ਸ਼ਹੀਦ ਹੋ ਗਏ। ਇਹ ਲੜਾਈ ਫ਼ਰਵਰੀ, ਸੰਨ 1726 ਨੂੰ ਹੋਈ ਸੀ।

ਭਾਈ ਸਾਹਿਬ ਦੀ ਸ਼ਹੀਦੀ ਸਾਨੂੰ ਸੱਚ ਤੇ ਇਨਸਾਫ਼ ਲਈ ਤੇ ਅੱਤਿਆਚਾਰਾਂ ਵਿਰੁੱਧ ਸੰਘਰਸ਼ ਕਰਨ ਦਾ ਸੰਦੇਸ਼ ਦਿੰਦੀ ਹੈ। ਇਹ ਸਾਰੀ ਘਟਨਾ ਕੇਸਾਂ ਦੇ ਅਪਮਾਨ ਤੋਂ ਅਰੰਭ ਹੋਈ ਸੀ। ਸਾਨੂੰ ਵੀ ਕੇਸਾਂ ਦਾ ਸਤਿਕਾਰ ਕਰਨਾ ਚਾਹੀਦਾ ਹੈ। ਸਿੱਖ, ਧਰਮ-ਪ੍ਰਤੀਕ ਕੇਸਾਂ ਦਾ ਅਪਮਾਨ ਨਹੀਂ ਹੋਣ ਦਿੰਦੇ, ਭਾਵੇਂ ਉਨ੍ਹਾਂ ਦੀ ਜਾਨ ਚਲੀ ਜਾਵੇ।

# ਸਿੱਖ ਧਰਮ ਵਿਚ ਤਲਵਾਰ ਦਾ ਅਸਥਾਨ

ਕੋਈ ਧਰਮ ਵੀ ਜੀਵਤ ਨਹੀਂ ਰਹਿ ਸਕਦਾ ਜਦ ਤੱਕ ਕਿ ਉਹ ਆਪਣੀ ਰੱਖਿਆ ਆਪ ਨਾ ਕਰ ਸਕਦਾ ਹੋਵੇ। ਸਿੱਖ ਧਰਮ ਦਾ ਜਨਮ ਵੈਰ-ਵਿਰੋਧ ਦੇ ਵਾਤਾਵਰਣ ਵਿਚ ਹੋਇਆ ਅਤੇ ਸਿੱਖਾਂ ਨੂੰ ਅਨੇਕਾਂ ਤਸੀਹੇ ਸਹਿਣੇ ਪਏ। ਨਿੱਤ ਦੇ ਜੀਵਨ ਦੀ ਜਾਚ ਸਿਖਾਉਣ ਦੇ ਨਾਲ-ਨਾਲ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਆਪਣੇ ਧਰਮ ਵਿਚ ਪਰਪੱਕ ਰਹਿਣ ਲਈ ਸ਼ਕਤੀ ਵੀ ਦਿੱਤੀ। ਤਾਹੀਓਂ ਤਾਂ ਗੁਰੂ ਹਰਿਗੋਬਿੰਦ ਸਾਹਿਬ ਨੇ ਦੋ ਤਲਵਾਰਾਂ ਧਾਰਨ ਕੀਤੀਆਂ : ਇਕ ਪੀਰੀ ਦੀ ਤੇ ਦੂਜੀ ਮੀਰੀ ਦੀ। ਇਕ ਸੀ ਆਤਮਿਕ ਅਗਵਾਈ ਲਈ ਤੇ ਦੂਜੀ ਸੀ ਸੰਸਾਰਕ ਸ਼ਕਤੀ ਦੀ ਖ਼ਾਤਰ। ਮੁਗ਼ਲ ਹਕੂਮਤ ਨੂੰ ਵੰਗਾਰਨ ਵਾਲੇ ਆਪ ਪਹਿਲੇ ਗੁਰੂ ਸਨ। ਆਪ ਨੇ ਜ਼ੁਲਮ ਤੇ ਭ੍ਰਿਸ਼ਟ ਰਾਜ ਦੇ ਵਿਰੁੱਧ ਯੁੱਧ ਕੀਤੇ। ਆਪ ਦੇ ਨੇਮ-ਬੱਧ ਤੇ ਤਿਆਰ-ਬਰ-ਤਿਆਰ ਸਿਪਾਹੀਆਂ (ਸਿੱਖਾਂ) ਨੇ ਸਰਕਾਰੀ ਫੌਜਾਂ ਨੂੰ ਲੜਾਈਆਂ ਵਿਚ ਹਰਾਇਆ। ਗੁਰੂ ਹਰਿਗੋਬਿੰਦ ਸਾਹਿਬ ਨੇ ਸੁਰੱਖਿਆ ਤੇ ਇਨਸਾਫ਼ ਲਈ ਹੀ ਸ਼ਸਤਰਾਂ ਦੀ ਰੀਤ ਨੂੰ ਪ੍ਰਚਲਿਤ ਕੀਤਾ। ਗੁਰੂ ਗੋਬਿੰਦ ਸਿੰਘ ਜੀ ਨੇ ਔਰੰਗਜ਼ੇਬ ਬਾਦਸ਼ਾਹ ਦੇ ਵਿਰੁੱਧ ਤਲਵਾਰ ਚੁੱਕੀ। ਉਨ੍ਹਾਂ ਨੇ ਸੁਰੱਖਿਅਤ ਰਹਿਣ ਲਈ ਸ਼ਕਤੀ ਦੀ ਵਰਤੋਂ ਨੂੰ ਜਾਇਜ਼ ਸਿੱਧ ਕੀਤਾ। ਆਪ ਨੇ 'ਜ਼ਫ਼ਰਨਾਮੇ' ਵਿਚ ਫੁਰਮਾਇਆ ਹੈ :

"ਜਦੋਂ ਸ਼ਾਂਤੀ ਦੇ ਸਭ ਉਪਾਅ ਖ਼ਤਮ ਹੋ ਜਾਣ ਤਾਂ ਹੱਥ ਵਿਚ ਤਲਵਾਰ ਲੈਣਾ ਉਚਿਤ ਹੈ।"

ਅੱਜ ਵੀ ਤਲਵਾਰ ਨੂੰ ਸੰਸਾਰ ਵਿਚ 'ਸ਼ਕਤੀ ਦਾ ਚਿੰਨ੍ਹ' ਕਰਕੇ ਜਾਣਿਆ ਜਾਂਦਾ ਹੈ। ਸੰਸਾਰ ਦੀਆਂ ਲਗਭਗ ਸਾਰੀਆਂ ਫੌਜਾਂ ਰਸਮੀ ਮੌਕਿਆਂ ਤੇ ਤਲਵਾਰ ਪਹਿਨਦੀਆਂ ਹਨ। ਇਸ ਨੂੰ ਧਾਰਨ ਕਰਨ ਨਾਲ ਮਨੁੱਖ ਦਾ ਆਪਣੇ ਆਪ ਤੇ ਵਿਸ਼ਵਾਸ ਦ੍ਰਿੜ੍ਹ ਹੁੰਦਾ ਹੈ ਅਤੇ ਸ੍ਵੈ-ਭਰੋਸਾ ਵਧ ਜਾਂਦਾ ਹੈ। **ਸਿੱਖ ਦੀ ਤਲਵਾਰ ਸਵੈਮਾਨ, ਚੜ੍ਹਦੀ ਕਲਾ ਤੇ ਸੁਤੰਤਰਤਾ ਦਾ ਚਿੰਨ੍ਹ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਸ ਨੂੰ ਧਾਰਮਿਕ ਪੁਰਸ਼ਾਂ ਅਤੇ ਲਿਤਾੜੇ ਹੋਇਆਂ ਦੀ ਰਖਿਆ ਦੇ ਤੌਰ ਤੇ ਸਨਮਾਨਿਆ।** ਕਿਰਪਾਨ ਖਾਲਸੇ ਦੇ ਜ਼ਰੂਰੀ ਚਿੰਨ੍ਹਾਂ ਵਿਚੋਂ ਇਕ ਹੈ। ਕਮਜ਼ੋਰਾਂ ਦੀ ਰਖਿਆ ਲਈ ਤੇ ਸੱਚੇ ਉਦੇਸ਼ ਖਾਤਰ ਕੁਰਬਾਨੀ ਕਰਨ ਵਾਸਤੇ ਆਪਣੇ ਨਿਆਰੇ ਸਰੂਪ ਵਿਚ ਖਾਲਸਾ ਹਰ ਸਮੇਂ ਤਿਆਰ-ਬਰ-ਤਿਆਰ ਰਹਿੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਮਲੀ ਰੂਪ ਵਿਚ ਪ੍ਰਤੱਖ ਤੌਰ ਤੇ ਵਿਖਾ ਦਿੱਤਾ ਹੈ ਕਿ ਤਲਵਾਰ ਤੇ ਅਧਿਆਤਮਕਤਾ ਇਕੱਠੇ ਰਹਿ ਸਕਦੇ ਹਨ, ਭਗਤੀ ਤੇ ਸ਼ਕਤੀ ਨਾਲ-ਨਾਲ ਤੁਰ ਸਕਦੀਆਂ ਹਨ। ਨੇਕੀ ਨੂੰ ਕਾਇਮ ਰੱਖਣ ਤੇ ਪ੍ਰਭਾਵਸ਼ਾਲੀ ਬਣਾਉਣ ਦੇ ਸਾਧਨਾਂ ਤੋਂ ਬਿਨਾਂ, ਨੇਕੀ ਕਾਇਮ ਨਹੀਂ ਰਹਿ ਸਕਦੀ। ਇਸ ਲਈ, ਇਹ ਕਹਿਣਾ ਠੀਕ ਹੈ ਕਿ ਸਿੱਖ ਇਤਿਹਾਸ ਤੇ ਸਿੱਖ ਵਿਚਾਰਧਾਰਾ ਵਿਚ ਕਿਰਪਾਨ ਅਥਵਾ ਤਲਵਾਰ ਦਾ ਇਕ ਬੜਾ ਮਹੱਤਵਪੂਰਨ ਅਸਥਾਨ ਹੈ।

---

# ਕੀ ਤੁਸੀਂ ਜਾਣਦੇ ਹੋ ?

1. ਖਾਲਸਾ ਪੰਥ ਦੀ ਤੀਜੀ ਸ਼ਤਾਬਦੀ ਸਮੇਂ ਅਮਰੀਕਾ ਦੀ 'ਨੈਸ਼ਨਲ ਮਿਊਜ਼ੀਅਮ ਆਫ਼ ਨੈਚੁਰਲ ਹਿਸਟਰੀ' ਨਾਮ ਦੇ ਆਰਕਾਈਵਜ਼ ਵਿਚ **ਸਿੱਖ ਮਿਊਜ਼ੀਅਮ** ਲਈ ਥਾਂ ਰੱਖੀ ਗਈ ਸੀ। ਇਥੇ ਹਰ ਰੋਜ਼ ਹਜ਼ਾਰਾਂ ਵਿਅਕਤੀ ਵੱਖ-ਵੱਖ ਧਰਮਾਂ ਦੇ ਲੋਕਾਂ ਬਾਰੇ ਜਾਣਕਾਰੀ ਪ੍ਰਾਪਤ ਕਰਨ ਆਉਂਦੇ ਹਨ।
2. ਅਮਰੀਕਾ ਦੇ **ਫਰੈਜ਼ਨੋ** ਨਾਂ ਦੇ ਸ਼ਹਿਰ ਵਿਚ ਵੱਸਦੇ ਭਾਰਤੀ ਮੂਲ ਦੇ ਲੋਕਾਂ ਵਿਚ ਵੱਧ ਗਿਣਤੀ ਸਿੱਖਾਂ ਦੀ ਹੈ।
3. ਦਿੱਲੀ ਵਿਚ 'ਗੁਰਦੁਆਰਾ ਬੰਦਾ ਸਿੰਘ ਬਹਾਦਰ' ਮਹਿਰੌਲੀ ਵਿਚ, ਕੁਤਬ ਮਿਨਾਰ ਤੋਂ ਕੁਝ ਦੂਰੀ 'ਤੇ ਸਥਿਤ ਹੈ। ਇਸ ਅਸਥਾਨ ਤੇ ਜੂਨ 1716 ਵਿਚ ਬਾਬਾ ਬੰਦਾ ਸਿੰਘ ਜੀ ਨੂੰ ਸ਼ਹੀਦ ਕੀਤਾ ਗਿਆ ਸੀ।
4. ਇਸ ਸਮੇਂ ਪੰਜਾਬ ਦੇ ਕੁੱਲ 17 ਜ਼ਿਲ੍ਹੇ ਹਨ।
5. ਜਸਟਿਸ ਕੁਲਦੀਪ ਸਿੰਘ ਸੁਪਰੀਮ ਕੋਰਟ ਦੇ ਜੱਜ ਰਹੇ ਹਨ। ਉਨ੍ਹਾਂ ਨੂੰ ਗ੍ਰੀਨ ਜੱਜ (Green Judge) ਕਿਹਾ ਜਾਂਦਾ ਸੀ।
6. ਜਸਟਿਸ ਅਜੀਤ ਸਿੰਘ (ਬੈਂਸ) ਮਨੁੱਖੀ ਅਧਿਕਾਰਾਂ ਲਈ ਸੰਘਰਸ਼ ਕਰਨ ਵਾਲੇ ਵਜੋਂ ਪ੍ਰਸਿੱਧ ਹਨ।
7. ਪ੍ਰੋ. ਦਰਸ਼ਨ ਸਿੰਘ ਅਜਿਹੇ ਕੀਰਤਨੀਏ ਹਨ ਜੋ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੀ ਰਹੇ ਹਨ।
8. ਜਲ੍ਹਿਆਂ ਵਾਲੇ ਬਾਗ ਦੇ ਸਾਕੇ ਦੇ ਮੁੱਖ ਦੋਸ਼ੀ ਜਨਰਲ ਡਾਇਰ ਨੂੰ ਸ਼ਹੀਦ ਊਧਮ ਸਿੰਘ ਨੇ ਮਾਰਿਆ ਸੀ।
9. ਬਾਬਾ ਸੋਹਣ ਸਿੰਘ ਭਕਨਾ 'ਗ਼ਦਰ ਪਾਰਟੀ' ਦੇ ਮੁਖੀ ਸੰਸਥਾਪਕ ਸਨ।
10. ਬਾਬਾ ਗੁਰਦਿੱਤ ਸਿੰਘ 'ਕਾਮਾ ਗਾਟਾ ਮਾਰੂ' ਸ਼ਹੀਦੀ ਸਾਕੇ ਦੇ ਹੀਰੋ ਸਨ।

ਹੱਡ ਬੀਤੀਆਂ–ਜੱਗ ਬੀਤੀਆਂ

# ਗੁਰੂ ਜੀ ਦਾ ਅਨਿੰਨ ਤੇ ਆਦਰਸ਼ਕ ਸਿੱਖ ?

ਸ: ਸਤਿਨਾਮ ਸਿੰਘ 'ਕੋਮਲ'

ਅੰਬਾਂ ਦੇ ਬੂਟਿਆਂ ਦੀ ਛਾਵੇਂ, ਸੀਮਿੰਟ ਦੇ ਬਣੇ ਹੋਏ ਬੈਠਣ ਲਈ ਬੈਂਚ, ਇਕ ਅੰਬ ਨਾਲ ਲਟਕਦੀ ਫੱਟੀ ਜਿਸ 'ਤੇ ਹਿੰਦੀ ਵਿਚ ਲਿਖਿਆ ਹੈ 'ਬਾਪੂ ਕਲਿਨਿਕ', ਸਮਾਂ 11 ਤੋਂ 5 ਸ਼ਾਮ। ਅੰਬਾਂ ਦੁਆਲੇ ਮਹਿੰਦੀ ਦੇ ਬੂਟਿਆਂ ਦੀ ਵਾੜ ਤੇ ਉਸਦੇ ਅੰਦਰਵਾਰ ਪੁਰਾਤਨ ਮੂਰਤੀਆਂ ਕਿਸੇ ਰਿਸ਼ੀ ਆਸ਼ਰਮ ਦਾ ਭੁਲੇਖਾ ਪਾਉਂਦੀਆਂ ਹਨ, ਪਰ ਜਦੋਂ ਇਕ 82 ਸਾਲਾ ਅੰਮ੍ਰਿਤਧਾਰੀ, 6 ਫੁੱਟ ਲੰਬਾ, ਮੁਸਕਾਨਾਂ ਨਾਲ ਲਬਾ ਲਬ ਸਿੰਘ ਤੁਹਾਨੂੰ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ਬੁਲਾਉਂਦਾ ਹੈ ਤਾਂ ਬੰਦਾ ਉਸਦੇ ਅੱਗੇ ਸਿਰ ਨਿਵਾ ਦਿੰਦਾ ਹੈ।

ਏਅਰ ਫੋਰਸ ਦੀ 30 ਸਾਲ ਤਕਨੀਕੀ ਸੇਵਾ ਉਪਰੰਤ, 1978 ਵਿਚ ਏਥੇ ਜ਼ਮੀਨ ਖ਼ਰੀਦ ਕੇ ਖੇਤੀ ਕਰਨ ਲੱਗ ਪਏ। ਉਹ ਆਪ ਤੇ ਉਹਨਾਂ ਦੀ ਸਾਥਣ ਬੀਬੀ ਜੁਗਿੰਦਰ ਕੌਰ ਜ਼ਮੀਨ ਤੇ ਖੇਤੀ ਕਰਵਾਂਦੇ। ਤਿੰਨ ਪੁੱਤਰ ਤੇ ਦੋ ਧੀਆਂ ਆਪੋ-ਆਪਣੇ ਕਾਰੋਬਾਰ ਤੇ ਆਪੋ-ਆਪਣੇ ਸੰਸਾਰ ਵਿਚ ਵਿਚਰਦੇ। ਬਾਪੂ ਅਜੀਤ ਸਿੰਘ ਤੇ ਬੀਬੀ ਜੀ 10 ਕੁ ਸਾਲ ਜ਼ਮੀਨ ਤੇ ਇਕੱਠੇ ਰਹੇ, ਪਰ ਗੁਰੂ ਦਾ ਭਾਣਾ ਇਹੋ ਜਿਹਾ ਹੋਇਆ ਕਿ ਉਹਨਾਂ ਦੀ ਸਾਥਣ ਅਚਾਨਕ ਵਿਛੋੜਾ ਦੇ ਗਈ। ਪੁੱਤ ਚੰਗੀਆਂ ਨੌਕਰੀਆਂ ਤੇ ਸਨ ਉਹਨਾਂ ਨੇ ਉਨ੍ਹਾਂ ਦੀ ਇਕੱਲ ਨੂੰ ਮਹਿਸੂਸ ਕਰਦਿਆਂ ਆਪਣੇ ਕੋਲ ਲਿਜਾਣ ਦੀ ਜ਼ਿੱਦ ਕੀਤੀ ਪਰ ਉਹ ਇਸ ਗੱਲ ਤੇ ਦ੍ਰਿੜ ਰਹੇ ਕਿ ਮੈਂ ਏਥੇ ਹੀ ਰਹਾਂਗਾ।...ਤੇ ਹੁਣ ਪੁੱਤਰਾਂ ਦੇ ਪਰਿਵਾਰ ਛੁੱਟੀਆਂ ਕੱਟਣ ਹੀ ਉਹਨਾਂ ਕੋਲ ਆਉਂਦੇ ਹਨ।

ਐਤਕੀਂ ਮੈਂ ਜਦ ਭਰਾਵਾਂ ਤੋਂ ਠੇਕਾ ਲੈਣ ਗਿਆ ਤਾਂ ਉਹਨਾਂ ਦੱਸਿਆ ਕਿ ਬਾਪੂ ਜੀ ਗਿਲਾ ਕਰਦੇ ਸੀ ਕਿ ਮੈਂ ਅਗੇ ਇਕ-ਦੋ ਵਾਰ ਉਹਨਾਂ ਨੂੰ ਮਿਲ ਕੇ ਨਹੀਂ ਗਿਆ। ਹੁਣ ਜਦੋਂ ਆਵੇ ਮੇਰਾ ਗਿਲਾ ਪਹੁੰਚਾ ਦੇਣਾ। ਮੈਂ ਉਹਨਾਂ ਦੇ ਆਸ਼ਰਮ ਪੁੱਜਾ, ਮਿਲ ਕੇ ਬਹੁਤ ਖੁਸ਼ ਹੋਏ। ਸੁਖ ਸਾਂਦ ਤੋਂ ਬਾਅਦ ਉਹਨਾਂ ਦੀ ਹੋਮਿਓਪੈਥਿਕ ਪ੍ਰੈਕਟਿਸ ਦੀ ਗੱਲ ਚੱਲੀ। ਉਹਨਾਂ ਦੱਸਿਆ ਕਿ ਮੇਰੀ ਪ੍ਰੈਕਟਿਸ 44 ਸਾਲ ਦੀ ਹੈ। ਮੈਂ ਆਪਣੀ ਇਕੱਲ ਨੂੰ ਸਿਮਰਨ ਤੇ ਸੇਵਾ ਨੂੰ ਸਮਰਪਿਤ ਕਰ ਦਿੱਤਾ ਹੈ। ਵੀਰਵਾਰ ਮੈਂ ਛੁੱਟੀ ਕਰਦਾ ਹਾਂ, ਜੋ ਬਾਹਰ ਦੇ ਕੰਮ ਹੁੰਦੇ ਹਨ, ਕਰ ਲੈਂਦਾ ਹਾਂ। ਮਰੀਜ਼ਾਂ ਦੀ ਔਸਤਨ ਗਿਣਤੀ 35 ਤੋਂ 40 ਹੈ। ਜੋ ਐਲੋਪੈਥੀ ਤੋਂ ਨਿਰਾਸ਼ ਹੋ ਜਾਂਦੇ ਹਨ, ਮੇਰੇ ਕੋਲ ਆਉਂਦੇ ਹਨ। ਦਾਇਰਾ ਦਿਨੋ-ਦਿਨ ਵੱਡਾ ਹੋਈ ਜਾਂਦਾ ਹੈ। ਹੁਣ 60-70 ਕਿਲੋਮੀਟਰ ਤੱਕ ਤੋਂ ਮਰੀਜ਼ ਆਉਂਦੇ ਹਨ।

82 ਸਾਲ ਦੀ ਉਮਰ ਵਿਚ ਚੜ੍ਹਦੀ ਕਲਾ, ਨਿਰਮਾਣਤਾ, ਨਿਰਵੈਰਤਾ ਤੇ ਸਹਿਜ ਵਿਚ ਜੀਣ ਵਾਲੇ ਸਿੰਘ ਨੂੰ ਜੋ ਮਰੀਜ਼ਾਂ ਦੀ ਸੇਵਾ ਨੂੰ ਸਮਰਪਿਤ, ਕਿਤੋਂ ਪੈਸਾ ਨਹੀਂ ਲੈਣਾ; ਪੈਨਸ਼ਨ ਆਪਣੇ ਖ਼ਰਚੇ ਲਈ, ਜ਼ਮੀਨ ਦੀ ਆਮਦਨ ਲੋਕ ਸੇਵਾ ਲਈ। ਇਹੋ ਜਿਹੇ ਸਿੰਘ ਨੂੰ ਬਜ਼ੁਰਗ ਕਹਿਣ ਨੂੰ ਜੀਅ ਨਹੀਂ ਕਰਦਾ। ਜੋ ਜਵਾਨਾਂ ਦੀ ਪ੍ਰੇਰਨਾ ਹੈ, ਲੰਮੀ ਉਮਰ ਲਈ ਅਰਦਾਸ ਕਰਨੀ ਬਣਦੀ ਹੈ। ਸਾਥਣ ਦਾ ਵਿਛੋੜਾ ਹੈ, ਪਰ ਉਹਨਾਂ ਲਈ ਰੱਬ ਦਾ ਭਾਣਾ ਸਭ ਤੋਂ ਉੱਪਰ ਹੈ। ਆਲੇ-ਦੁਆਲੇ ਰਹਿੰਦੇ ਲੋਕਾਂ ਦੀ ਮਾਇਕ ਹਾਲਤ ਪਤਲੀ ਹੋਣ ਦਾ ਉਹਨਾਂ ਨੂੰ ਅਹਿਸਾਸ ਹੈ, ਜਿਸ ਦਾ ਜ਼ਿਕਰ ਉਹਨਾਂ ਮੇਰੇ ਨਾਲ ਸਾਂਝਾ ਵੀ ਕੀਤਾ। ਉਹਨਾਂ ਦਾ ਜ਼ਿੰਦਗੀ ਪ੍ਰਤੀ ਉਸਾਰੂ ਨਜ਼ਰੀਆ ਹੈਰਾਨ ਕਰਦਾ ਹੈ। ਇਸ ਉਮਰ ਵਿਚ ਆਪਣਾ ਖਾਣਾ ਆਪ ਬਣਾਉਣਾ, ਸਾਰਾ ਦਿਨ ਮਰੀਜ਼ਾਂ ਵਿਚ ਵਿਚਰਨਾ, ਸਭ ਦੀ ਸੁਣਨੀ, ਕਦੇ ਭੁੱਲਾਂ ਤੇ ਗਿਲਾ ਨਾ ਲਿਆਉਣਾ, ਜ਼ਿੰਦਗੀ ਤੋਂ ਕਾਹਲ ਮੁਕਾ ਦਿੱਤੀ, ਸੋਹਣੀ ਸਿਹਤ, ਸਾਦਾ ਜੀਵਨ ਬਸਰ ਕਰਨਾ, ਕਿੰਨੇ ਲੋਕਾਂ ਲਈ ਪ੍ਰੇਰਨਾ ਬਣ ਸਕਦਾ ਹੈ।

ਉਹਨਾਂ ਬੜੇ ਮਾਣ ਨਾਲ ਦੱਸਿਆ ਕਿ ਮੇਰੇ ਪੰਜ ਸ਼ੌਕ ਸਨ ਜੋ ਮੇਰੇ ਪੰਜਾਂ ਬੱਚਿਆਂ ਵਿਚ ਮੌਜੂਦ ਹਨ। ਨਹੀਂ ਤਾਂ ਆਮ ਸੁਣਨ ਨੂੰ ਇਹੋ ਹੀ ਮਿਲਦਾ ਹੈ ਕਿ 'ਮੇਰੇ ਤੇ ਕੋਈ ਨਹੀਂ ਗਿਆ'। ਜਿਥੇ ਉਹਨਾਂ ਜ਼ਮੀਨ ਖਰੀਦੀ ਸੀ ਪੰਜਵੇਂ ਤੇ ਛੇਵੇਂ ਦਹਾਕੇ ਵਿਚ, ਉੱਥੇ ਉਹ ਸ਼ਿਕਾਰ ਖੇਡਣ ਆਇਆ ਕਰਦੇ ਸੀ ਪਰ ਹੁਣ ਇਹ ਜੰਗਲ ਰੁੱਖਾਂ ਦਾ ਨਹੀਂ ਰਿਹਾ, ਮਨੁੱਖਾਂ ਦਾ ਹੋ ਗਿਆ। ਅੱਗੇ ਇਹ ਇਥੋਂ ਦੇ ਵਸਨੀਕ ਮਾਰਦੇ ਸੀ, ਹੁਣ ਜ਼ਿੰਦਗੀ ਦੇਂਦੇ ਹਨ। ਬੀਤੇ 'ਤੇ ਵੀ ਗਿਲਾ ਨਹੀਂ ਕਰਦੇ, ਨਾ ਵਰਤਮਾਨ ਤੇ; ਨਾ ਭਵਿੱਖ ਦੀ ਚਿੰਤਾ ਕਿਉਂਕਿ ਉਹਨਾਂ ਆਪਾ ਗੁਰੂ ਹਵਾਲੇ ਕੀਤਾ ਹੋਇਆ ਹੈ। ਉਹਨਾਂ ਮਾਣ ਨਾਲ ਦੱਸਿਆ ਕਿ ਏਅਰ ਫੋਰਸ ਵਿਚ ਤਕਨੀਕੀ ਸੇਵਾ ਮੈਂ ਨੌਕਰੀ ਸਮਝ ਕੇ ਨਹੀਂ, ਸ਼ੌਕ ਨਾਲ ਕੀਤੀ, ਦਿਲ ਲਾ ਕੇ ਕੀਤੀ। ਇਹ ਮੇਰਾ ਸ਼ੌਕ ਵੱਡੇ ਪੁੱਤ ਸੰਤੋਖ ਸਿੰਘ ਵਿਚ ਹੈ। ਪੜ੍ਹਨ ਦਾ ਸ਼ੌਕ ਮੇਰੀ ਬੇਟੀ ਹਰਪਾਲ ਕੌਰ ਵਿਚ ਹੈ। ਮੇਰਾ ਧਾਰਮਿਕ ਅਕੀਦਾ ਮੇਰੇ ਪੁੱਤ ਨਰਿੰਦਰਪਾਲ ਸਿੰਘ ਦੀ ਝੋਲੀ ਪਿਆ, ਜੋ ਇਕ ਇੰਸ਼ੋਰੈਂਸ ਕੰਪਨੀ ਵਿਚ ਨੈਸ਼ਨਲ ਲੈਵਲ ਦਾ ਅਫ਼ਸਰ ਹੈ। ਸ਼ਿਕਾਰ ਦਾ ਸ਼ੌਕ, ਜੋ ਮੈਂ 30 ਸਾਲ ਤੋਂ ਤਿਆਗ ਚੁੱਕਾ ਹਾਂ, ਬੇਟੇ ਸਤਪਾਲ ਸਿੰਘ ਦੇ ਹਿੱਸੇ ਆਇਆ ਜੋ ਬੈਂਕ ਮੈਨੇਜਰ ਹੈ। ਉਹ ਜਦੋਂ ਫਾਰਮ ਤੇ ਆਉਂਦਾ ਹੈ ਤਾਂ ਬੰਦੂਕ ਲੈ ਕੇ ਜੰਗਲ ਵੱਲ ਚਲਿਆ ਜਾਂਦਾ ਹੈ। ਹਾਕੀ, ਵਾਲੀਬਾਲ ਖੇਡਾਂ ਦਾ ਜੋ ਮੈਨੂੰ ਸ਼ੌਕ ਸੀ ਉਹ ਬੇਟੀ ਹਰਪਾਲ ਕੌਰ ਵਿਚ ਹੈ ਜੋ ਕਿਸੇ ਕਾਲਜ ਦੀ ਪੰਜਾਬ ਵਿਚ ਪ੍ਰਿੰਸੀਪਲ ਹੈ। ਇਹ ਸੰਤੁਸ਼ਟੀ ਉਹਨਾਂ ਦੇ ਚਿਹਰੇ ਤੋਂ ਪੜ੍ਹੀ ਜਾ ਸਕਦੀ ਹੈ। ਇਸ ਗੱਲ ਦਾ ਉਹਨਾਂ ਨੂੰ ਫ਼ਖ਼ਰ ਹੈ।

*(ਬਾਕੀ ਪੰਨਾ 41 'ਤੇ)*

248, ਅਰਬਨ ਸਟੇਟ, ਲੁਧਿਆਣਾ-141010



# ਖ਼ਾਲਸੇ ਦੀ ਸੂਰਮਗਤੀ–ਗ਼ੈਰ-ਸਿੱਖਾਂ ਦੀ ਜ਼ਬਾਨੀ-II



—ਡਾ: ਹਰਚੰਦ ਸਿੰਘ ਸਰਹਿੰਦੀ*

ਸਿੱਖਾਂ ਦੀ ਸ਼ਖ਼ਸੀਅਤ ਅਤੇ ਸੁਭਾਅ ਨੇ ਵਿਦੇਸ਼ੀਆਂ ਦੇ ਮਨ 'ਤੇ ਡੂੰਘਾ ਪ੍ਰਭਾਵ ਛੱਡਿਆ ਹੈ। ਯਾਕਮੋਂ ਨੇ ਸਿੱਖਾਂ ਬਾਰੇ ਵਿਸ਼ੇਸ਼ ਤੌਰ 'ਤੇ ਲਿਖਿਆ ਹੈ, "ਮੈਂ ਸਿੱਖਾਂ ਦੀ ਸਾਦਗੀ, ਈਮਾਨਦਾਰੀ ਤੇ ਮੂੰਹ 'ਤੇ ਗੱਲ ਕਹਿ ਦੇਣ ਦੀ ਜੁਅਰਤ ਨੂੰ ਬਹੁਤ ਪਸੰਦ ਕਰਦਾ ਹਾਂ।" ਦਿੱਲੀ ਦੇ ਤਖ਼ਤ ਨੂੰ ਫਤਹਿ ਕਰਨ ਵਾਲਾ ਬਦਨਾਮ ਧਾੜਵੀ ਨਾਦਰ ਸ਼ਾਹ ਵੀ ਸਿੱਖਾਂ ਦੀ ਚੜ੍ਹਦੀ ਕਲਾ ਅਤੇ ਸੂਰਮਗਤੀ ਦੀ ਦਾਦ ਦਿੱਤੇ ਬਿਨਾਂ ਨਹੀਂ ਰਹਿ ਸਕਿਆ। ਆਓ ਵੇਖੀਏ! ਨਾਦਰ ਸ਼ਾਹ ਕਿਵੇਂ ਸਿੱਖਾਂ ਦੀ ਜੰਗੀ ਸੂਝਬੂਝ, ਪੈਂਤੜੇਬਾਜ਼ੀ ਤੇ ਸੂਰਮਗਤੀ ਦਾ ਨਿਰਸੰਕੋਚ ਵਰਨਣ ਕਰਦਾ ਹੈ : ਸੰਨ 1739 ਵਿਚ ਨਵਾਬ ਕਪੂਰ ਸਿੰਘ ਤੇ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਸਿੱਖਾਂ ਨੇ ਨਾਦਰ ਦੀ ਮੁੜਦੀ ਫ਼ੌਜ ਦੇ ਨੱਕ ਵਿਚ ਦਮ ਕਰ ਦਿੱਤਾ ਸੀ, ਨਾਦਰ ਦੀ ਫ਼ੌਜ ਨੂੰ ਹਰ ਪੜਾਅ 'ਤੇ ਮਜਬੂਰੀ ਦਾ ਅਹਿਸਾਸ ਕਰਵਾਇਆ। ਲੁੱਟਮਾਰ ਦਾ ਮਾਲ ਲੈ ਕੇ ਜਦੋਂ ਨਾਦਰ ਸ਼ਾਹ ਸਿਆਲਕੋਟ ਵੱਲ ਨੂੰ ਜਾ ਰਿਹਾ ਸੀ ਤਾਂ ਸਿੱਖਾਂ ਨੇ ਕਈ ਪਾਸਿਆਂ ਤੋਂ ਛਾਪੇ ਮਾਰ ਕੇ ਉਸ ਦੀ ਲੁੱਟ ਦੇ ਮਾਲ ਦਾ ਭਾਰ ਹੌਲਾ ਕਰ ਦਿੱਤਾ ਅਤੇ ਕੈਦੀ ਲੜਕੀਆਂ ਨੂੰ ਛੁਡਾ ਕੇ ਉਨ੍ਹਾਂ ਦੇ ਘਰੋ-ਘਰੀਂ ਪਹੁੰਚਾਇਆ। ਇਹ ਵੇਖ ਕੇ ਨਾਦਰ ਸ਼ਾਹ ਨੇ, ਅਤਿ ਕ੍ਰੋਧ ਦੀ ਹਾਲਤ ਵਿਚ, ਜਦੋਂ ਪੰਜਾਬ ਦੇ ਸੂਬੇਦਾਰ ਜ਼ਕਰੀਆ ਖਾਨ ਨੂੰ ਕਿਹਾ ਕਿ ਇਨ੍ਹਾਂ ਦੇ ਘਰ-ਘਾਟ ਫੂਕ ਦਿਓ ਤਾਂ ਜ਼ਕਰੀਆ ਖ਼ਾਨ ਦਾ ਜਵਾਬ ਸੀ, "ਹਜ਼ੂਰ! ਘੋੜਿਆਂ ਦੀਆਂ ਕਾਠੀਆਂ ਇਨ੍ਹਾਂ ਦੇ ਘਰ ਹਨ!"—'ਖਾਨਾਇ ਊਸ਼ਾਂ ਜ਼ੀਨ ਅਸਤ।' ਇਹ ਸੁਣ ਕੇ ਨਾਦਰ ਸ਼ਾਹ ਹੈਰਾਨ ਹੋਇਆ ਅਤੇ ਮੰਦ ਮੰਦ ਮੁਸਕਰਾਉਂਦਿਆਂ ਖ਼ਦਸ਼ਾ ਪ੍ਰਗਟ ਕੀਤਾ ਕਿ ਅਜਿਹੇ ਲੋਕਾਂ ਤੋਂ ਡਰਨਾ ਚਾਹੀਦਾ ਹੈ ਅਤੇ ਉਹ ਸਮਾਂ ਦੂਰ ਨਹੀਂ ਜਦੋਂ ਇਹ ਲੋਕ ਆਪਣੀ ਚੜ੍ਹਦੀ ਕਲਾ ਸਦਕਾ ਦੇਸ਼ ਦੇ ਹਾਕਮ ਹੋਣਗੇ—'ਈ ਮੁਲਕ ਰਾਖਵਾਂਹਦ ਗਿਫ਼ਤ'।

ਨਾਦਰ ਸ਼ਾਹ ਦੀ ਇਹ ਭਵਿੱਖਬਾਣੀ ਸੌ ਫੀਸਦੀ ਸੱਚੀ ਸਾਬਤ ਹੋਈ। 9 ਮਾਰਚ, 1783 ਨੂੰ ਸਿੱਖਾਂ ਨੇ ਕਰੋੜੀਆ ਮਿਸਲ ਦੇ ਆਗੂ ਸਰਦਾਰ ਬਘੇਲ ਸਿੰਘ ਦੀ ਕਮਾਨ ਹੇਠ ਦਿੱਲੀ ਦੇ ਤਖ਼ਤ 'ਤੇ ਚੜ੍ਹਾਈ ਕੀਤੀ ਅਤੇ ਮੁਗ਼ਲ ਫ਼ੌਜਾਂ ਨੂੰ ਕਰਾਰੀ ਹਾਰ ਦਾ ਸਾਹਮਣਾ ਕਰਨਾ ਪਿਆ ਸੀ। ਇਸ ਹਾਰ ਬਦਲੇ ਬਘੇਲ ਸਿੰਘ ਨੇ ਮੁਗ਼ਲ ਸਮਰਾਟ ਤੋਂ ਤਿੰਨ ਲੱਖ ਰੁਪਏ ਟੈਕਸ ਵਜੋਂ ਵਸੂਲੇ ਸਨ। ਵੈਸੇ, ਸਿੱਖਾਂ ਨੇ ਆਪਣੀ ਚੜ੍ਹਤ ਦੌਰਾਨ, ਸੰਨ 1766 ਤੋਂ 1783 ਤੱਕ, ਦਿੱਲੀ 'ਤੇ ਕਈ ਹਮਲੇ ਕੀਤੇ। **ਇਕ ਵੇਰ ਤਾਂ ਸਿੱਖ ਲਾਲ ਕਿਲ੍ਹੇ ਵਿਚ ਦਾਖ਼ਲ ਹੋ ਗਏ ਸਨ ਅਤੇ ਦੀਵਾਨੇ-ਆਮ ਵਿਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੇ ਬਾਦਸ਼ਾਹ ਹੋਣ ਦਾ ਐਲਾਨ ਕਰ ਦਿੱਤਾ ਸੀ।** ਇਸ ਤਰ੍ਹਾਂ ਸਿੱਖਾਂ ਨੇ ਮੁਗ਼ਲਾਂ ਦੇ ਅਜਿੱਤ ਹੋਣ ਦੇ ਘੁਮੰਡ ਨੂੰ ਤੋੜ ਕੇ ਰੱਖ ਦਿੱਤਾ ਅਤੇ ਨਾਲ ਹੀ ਅਹਿਮਦ ਸ਼ਾਹ ਅਬਦਾਲੀ ਦੇ ਇਸ ਕਥਨ, "ਸਿੱਖਾਂ 'ਚੋਂ ਹਕੂਮਤ ਦੀ ਬੋ ਆਉਂਦੀ ਹੈ" ਨੂੰ ਸਹੀ ਸਿੱਧ ਕਰ ਵਿਖਾਇਆ। (ਫਿਰ ਇਕ ਸਮਾਂ ਆਇਆ ਜਦੋਂ ਕੈਥਲ/ਕਰਨਾਲ ਤੋਂ ਲੈ ਕੇ ਦੱਰ੍ਹਾ ਖ਼ੈਬਰ ਤੱਕ ਖਾਲਸੇ ਦਾ ਬੋਲ-ਬਾਲਾ ਸੀ।)

'ਜਾਦੂ ਉਹ ਜੋ ਸਿਰ ਚੜ੍ਹ ਕੇ ਬੋਲੇ'—ਦੁਸ਼ਮਣ ਵਲੋਂ ਆਪਣੇ ਕੱਟੜ ਵਿਰੋਧੀ ਦੀ ਜੰਗੀ ਸੂਝ ਅਤੇ ਬਹਾਦਰੀ ਦਾ ਖੁੱਲ੍ਹ ਕੇ ਜ਼ਿਕਰ ਕਰਨਾ ਵਿਸ਼ੇਸ਼ ਮਹੱਤਵ ਰੱਖਦਾ ਹੈ। ਅਹਿਮਦ ਸ਼ਾਹ ਅਬਦਾਲੀ ਦੀ ਫ਼ੌਜ (ਧਾੜ) ਨਾਲ ਆਏ ਇਕ ਬਲੋਚ ਅਫ਼ਸਰ, ਕਾਜ਼ੀ ਨੂਰ ਮੁਹੰਮਦ ਨੇ ਆਪਣੀ ਪ੍ਰਸਿੱਧ ਰਚਨਾ 'ਜੰਗਨਾਮਾ' ਵਿਚ ਸਿੱਖਾਂ ਦੇ ਨੈਤਿਕ ਸੁਭਾਅ ਅਤੇ ਸੂਰਮਗਤੀ ਦਾ ਭਰਪੂਰ ਵਰਨਣ ਕੀਤਾ ਹੈ, ਜਾਂ ਕਹਿ ਲਵੋ, ਸਿੱਖਾਂ ਦੀ ਬਹਾਦਰੀ ਦਾ ਜਾਦੂ ਕਾਜ਼ੀ ਨੂਰ ਮੁਹੰਮਦ ਦੇ 'ਸਿਰ ਚੜ੍ਹ ਕੇ ਬੋਲ ਉਠਿਆ'। ਚੇਤੇ ਰਹੇ! ਕਾਜ਼ੀ ਨੂਰ ਮੁਹੰਮਦ ਨਾ ਤਾਂ ਸਿੱਖਾਂ ਦਾ ਮਿੱਤਰ ਸੀ ਅਤੇ ਨਾ ਹੀ ਪ੍ਰਸ਼ੰਸਕ, ਬਲਕਿ ਉਹ ਤਾਂ ਇਕ ਬਹੁਤ ਮੁਤੱਸਬੀ ਮੁਸਲਮਾਨ ਸੀ।

ਅਬਦਾਲੀ ਨੇ ਹਿੰਦੁਸਤਾਨ 'ਤੇ ਲਗਪਗ ਦਸ ਹਮਲੇ ਕੀਤੇ। ਕਾਜ਼ੀ ਨੂਰ ਮੁਹੰਮਦ, ਅਬਦਾਲੀ ਦੇ ਸਤਵੇਂ ਹੱਲੇ ਵੇਲੇ ਉਸ ਦੀ ਫ਼ੌਜ ਦਾ ਇਕ ਸਿਰਕੱਢ ਅਫ਼ਸਰ ਸੀ। ਉਹ ਯੁੱਧ ਸੇਵਾ ਵਿਚ ਬਹੁਤ ਸਰਗਰਮ ਅਤੇ ਇਕ ਸਫ਼ਲ ਜਾਸੂਸ ਸੀ। ਕਾਜ਼ੀ ਨੂਰ ਮੁਹੰਮਦ ਨੇ ਅਬਦਾਲੀ ਦੀ ਫ਼ੌਜ ਦੀ ਇਕ ਟੁਕੜੀ ਦੀ ਕਮਾਂਡ ਕਰਦਿਆਂ ਸਿੱਖਾਂ ਦਾ ਲੋਹਾ ਆਪ ਪਰਖਿਆ ਹੈ, ਉਸ ਨੇ ਸਿੱਖਾਂ ਨੂੰ 'ਤਲੀ 'ਤੇ ਸਿਰ ਧਰ ਕੇ' ਲੜਦਿਆਂ ਆਪਣੀ ਅੱਖੀਂ ਡਿੱਠਾ ਹੈ। ਦੂਜਾ, ਜਾਸੂਸ ਹੋਣ ਦੇ ਨਾਤੇ ਉਸ ਨੇ ਸਿੱਖਾਂ ਨੂੰ ਬਹੁਤ ਨੇੜਿਉਂ ਵੇਖਿਆ, ਸਮਝਿਆ, ਘੋਖਿਆ ਤੇ ਵਿਚਾਰਿਆ ਹੈ।

ਕਾਜ਼ੀ ਨੂਰ ਮੁਹੰਮਦ ਰਚਿਤ 'ਜੰਗਨਾਮਾ' ਇਕ ਮਹੱਤਵਪੂਰਨ ਇਤਿਹਾਸਕ ਦਸਤਾਵੇਜ਼ ਹੈ। ਫ਼ਾਰਸੀ ਸ਼ਿਅਰਾਂ ਵਿਚ ਲਿਖੀ ਇਹ ਰਚਨਾ, ਸਿੱਖਾਂ ਦੀ ਬਹਾਦਰੀ ਦੀ ਬੇਮਿਸਾਲ ਝਾਕੀ ਪੇਸ਼ ਕਰਦੀ ਹੈ। ਲਓ! 'ਜੰਗਨਾਮਾ' 'ਚੋਂ ਕੁਝ ਇਕ ਸ਼ਿਅਰ ਵਿਆਖਿਆ ਸਮੇਤ ਤੁਹਾਡੀ ਨਜ਼ਰ ਹਨ :

ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਅਪਾਰ ਸਰੀਰਕ ਸ਼ਕਤੀ, ਨਿਡਰਤਾ, ਦਲੇਰੀ ਅਤੇ ਬਹਾਦਰੀ ਤੋਂ ਪ੍ਰਭਾਵਿਤ ਹੋ ਕੇ ਕਾਜ਼ੀ ਨੂਰ ਮੁਹੰਮਦ ਲਿਖਦਾ ਹੈ :

**"ਦੱਗਰ ਜੱਸਾ ਠੋਕਾ ਬਦਸ਼ ਹਮਇਨਾਂ,**
**ਕਿ ਸ਼ੇਰਾਂ ਬਚਾਂ ਸਗ ਬਤਾਵ ਦਸਵਾਂ।"**

ਅਰਥਾਤ ਉਸ (ਜੱਸਾ ਸਿੰਘ ਕਲਾਲ) ਨਾਲ ਇਕ ਹੋਰ ਜੱਸਾ ਸਿੰਘ ਠੋਕਾ (ਤਰਖਾਣ) ਸੀ, ਜੋ ਉਨ੍ਹਾਂ ਕੁੱਤਿਆਂ (ਸਿੱਖਾਂ) ਦੇ ਵਿਚਕਾਰ ਇਕ ਬਿਫਰੇ ਹੋਏ ਸ਼ੇਰ ਵਾਂਗ ਜਾਪਦਾ ਸੀ। ਕਾਜ਼ੀ ਨੂਰ ਮੁਹੰਮਦ ਨੇ ਉਪ੍ਰੋਕਤ ਸ਼ਬਦਾਂ ਵਿਚ ਭਾਵੇਂ ਸਿੱਖਾਂ ਨੂੰ

*ਮਕਾਨ ਨੰਬਰ 223, ਵਾਰਡ ਨੰਬਰ 11, ਸਰਹਿੰਦ

'ਕੁੱਤੇ' ਆਖਿਆ ਹੈ, ਪਰ ਉਨ੍ਹਾਂ ਦੀ ਬਹਾਦਰੀ ਦੀ ਦਾਦ ਦਿੱਤੇ ਬਿਨਾਂ ਨਾ ਰਹਿ ਸਕਿਆ। (ਦਰਅਸਲ, ਉਸ ਸਮੇਂ ਇਹ ਮੁਸਲਮਾਨ ਧਾੜਵੀ, ਸਿੱਖਾਂ ਨੂੰ 'ਸਗ' (ਕੁੱਤਾ) ਸ਼ਬਦ ਨਾਲ ਹੀ ਸੰਬੋਧਨ ਕਰਿਆ ਕਰਦੇ ਸਨ—ਇਹ 'ਟਾਇਟਲ' ਉਨ੍ਹਾਂ ਦੀ ਜ਼ੁਬਾਨ 'ਤੇ ਚੜ੍ਹ ਚੁੱਕਾ ਸੀ।)

ਵੈਸੇ, ਕਾਜ਼ੀ ਨੂਰ ਮੁਹੰਮਦ ਸਿੱਖਾਂ ਨੂੰ 'ਸਗ' ਕਹਿਣ ਤੋਂ ਵਰਜਦਾ ਹੈ। ਇਸ ਸਬੰਧ ਵਿਚ ਸ਼ਿਅਰ ਹਾਜ਼ਰ ਹੈ :

**"ਸਗਾਂ ਰਾ ਮਗੋ ਸਗ ਕਿ ਹਸਤੰਦ ਸ਼ੇਰ,**
**ਬਮੈਦਾਨੇ ਮਰਦਾਂ ਚੂ ਸ਼ੇਰਾਂ ਦਲੇਰ।"**

ਅਰਥਾਤ ਕੁੱਤਿਆਂ ਨੂੰ ਕੁੱਤੇ ਨਾ ਕਹੋ, ਇਹ ਤਾਂ ਸ਼ੇਰ ਹਨ। ਬਹਾਦਰਾਂ ਦੇ ਰਣ ਖੇਤਰ ਵਿਚ ਸ਼ੇਰਾਂ ਵਾਂਗ ਦਲੇਰ ਹਨ। ਗੱਲ ਨੂੰ ਜਾਰੀ ਰੱਖਦਿਆਂ, ਕਾਜ਼ੀ ਨੂਰ ਮੁਹੰਮਦ, ਸਿੱਖਾਂ ਦੀ ਦਲੇਰੀ ਤੇ ਸੂਰਮਗਤੀ ਦਾ ਨਿਰਸੰਕੋਚ ਵਰਨਣ ਕਰਦਾ ਹੈ। ਲਓ! ਕੁਝ ਸ਼ਿਅਰ ਮੁਲਾਹਜ਼ਾ ਫ਼ੁਰਮਾਓ :

**"ਚੂ ਦਰ ਦਸਤ ਗੀਰੰਦ ਸ਼ਮਸ਼ੀਰੇ ਹਿੰਦ,**
**ਬਤਾਜ਼ੰਦ ਅੱਜ਼ ਹਿੰਦ ਤਾ ਮੁਲਕੇ ਸਿੰਧ।"**

ਅਰਥਾਤ ਜਦ ਇਹ ਹੱਥ ਵਿਚ ਤਲਵਾਰ ਫੜ ਲੈਂਦੇ ਹਨ ਤਾਂ ਵੈਰੀ ਨੂੰ ਹਿੰਦੁਸਤਾਨ ਤੋਂ ਪਰ੍ਹਾਂ ਦੇਸ਼ ਸਿੰਧ ਤੱਕ ਖਦੇੜ ਕੇ ਸਾਹ ਲੈਂਦੇ ਹਨ।

**"ਚੂ ਦਰ ਨੇਜ਼ਾ ਬਾਜ਼ੀ ਦਰ ਆਰੰਦ ਦਸਤ,**
**ਦਰ ਆਰੰਦ ਦਰ ਫ਼ੌਜੇ ਦੁਸ਼ਮਨ ਸਿਕਸਤ।"**

ਅਰਥਾਤ ਜਦ ਨੇਜ਼ੇ ਚੁੱਕ ਲੈਣ ਤਾਂ ਹੱਥਾਂ ਵਿਚ ਬਾਹੂ-ਬਲ ਅਜਿਹਾ ਹੈ ਕਿ ਵੈਰੀ ਦੀ ਫ਼ੌਜ ਵਿਚ ਭਾਜੜ ਪੁਆ ਛੱਡਦੇ ਹਨ।

**"ਸਰੇ ਨੇਜ਼ਾ ਬਰ ਆਸਮਾਂ ਮੀ ਬਰਿੰਦ,**
**ਅਗਰ ਕੋਹ ਕਾਫ਼ ਅਸਤ ਆਂ ਹਮ ਬਰਦਰਿੰਦ।"**

ਅਰਥਾਤ ਨੇਜ਼ੇ ਦਾ ਸਿਰਾ ਅਸਮਾਨ ਤੱਕ ਲੈ ਜਾਂਦੇ ਹਨ ਅਤੇ 'ਕੋਹ ਕਾਫ਼' ਨੂੰ ਵੀ ਇਹ ਕੁੱਤੇ ਪਾੜ ਸੁੱਟਣ। ('ਕੋਹ ਕਾਫ਼' ਇਕ ਪਹਾੜ ਦਾ ਨਾਂ ਹੈ।)

ਇਤਫ਼ਾਕਵੱਸ, ਇਹ ਗੱਲ ਬੜੀ ਅਜੀਬ ਲਗਦੀ ਹੈ ਕਿ ਇਕ ਪਾਸੇ ਤਾਂ ਕਾਜ਼ੀ ਨੂਰ ਮੁਹੰਮਦ ਸਿੱਖਾਂ ਨੂੰ ਬਹਾਦਰਾਂ ਦੇ ਰਣ ਖੇਤਰ ਵਿਚ ਸ਼ੇਰਾਂ ਵਾਂਗ ਦਲੇਰ—'ਬਮੈਦਾਨੇ ਮਰਦਾਂ ਚੂ ਸ਼ੇਰਾਂ ਦਲੇਰ' ਕਹਿੰਦਾ ਹੋਇਆ ਉਨ੍ਹਾਂ ਨੂੰ ਕੁੱਤਾ ਕਹਿਣ ਤੋਂ ਵਰਜਦਾ ਹੈ—'ਸਗਾਂ ਰਾ ਮਗਰੋ ਸਗ ਕਿ ਹਸਤੰਦ ਸ਼ੇਰ', ਪਰ ਦੂਜੇ ਪਾਸੇ ਖ਼ੁਦ ਇਸ ਸ਼ੁਭ ਸੁਝਾਅ 'ਤੇ ਅਮਲ ਨਹੀਂ ਕਰ ਰਿਹਾ। ਹੋ ਸਕਦਾ ਹੈ ਕਿ ਉਹ ਅਜਿਹਾ ਸ਼ਾਇਦ ਕਿਸੇ ਮਜਬੂਰੀਵੱਸ ਹੀ ਕਰ ਰਿਹਾ ਹੋਵੇ! ਖ਼ੈਰ!

ਬੇਸ਼ੱਕ ਮੁਸਲਮਾਨ ਇਤਿਹਾਸਕਾਰਾਂ ਦਾ ਸਿੱਖਾਂ ਪ੍ਰਤੀ ਰਵੱਈਆ ਜ਼ਿਆਦਾਤਰ ਪੱਖਪਾਤੀ ਹੀ ਰਿਹਾ ਹੈ ਫਿਰ ਵੀ ਇਹ ਗੱਲ ਮੰਨਣੀ ਪਵੇਗੀ ਕਿ ਕਈ ਇਤਿਹਾਸਕਾਰਾਂ ਦੀਆਂ ਲਿਖਤਾਂ, ਦਲੇਰਾਨਾ ਤੇ ਸੱਚ 'ਤੇ ਆਧਾਰਿਤ ਹੋਣ ਕਾਰਨ ਸ਼ਲਾਘਾਯੋਗ ਹਨ, ਜਿਵੇਂ ਖ਼ਫ਼ੀ ਖ਼ਾਨ, ਕੰਵਰ ਖ਼ਾਨ, ਮੁਹੰਮਦ ਕਾਸਿਮ, ਮੁਹੰਮਦ ਸ਼ਫ਼ੀ ਆਦਿ।

ਸੰਨ 1715 ਵਿਚ ਬਾਬਾ ਬੰਦਾ ਸਿੰਘ ਬਹਾਦਰ ਤੇ ਹੋਰ ਸਿੱਖ ਸੈਨਿਕ, ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿਚ ਮੁਗ਼ਲ ਫ਼ੌਜ ਦੇ ਘੇਰੇ ਵਿਚ ਆ ਗਏ। ਦੁਸ਼ਮਨ ਦੁਆਰਾ ਕੀਤੀ ਗਈ ਨਾਕੇਬੰਦੀ ਕਾਰਨ ਸਿੱਖ ਫਾਕੇ ਕੱਟਣ ਲੱਗੇ। ਫਿਰ ਵੀ ਸਿੱਖਾਂ ਨੇ ਡਟ ਕੇ ਮੁਕਾਬਲਾ ਕੀਤਾ। ਇਸ ਲੜਾਈ ਬਾਰੇ ਖ਼ਫ਼ੀ ਖ਼ਾਨ ਲਿਖਦਾ ਹੈ, "ਕਾਫ਼ਰਾਂ (ਸਿੱਖਾਂ) ਨੇ ਕਈ ਮੌਕਿਆਂ 'ਤੇ ਸਰਵੋਤਮ ਬਹਾਦਰੀ ਅਤੇ ਜੁਅਰਤ ਦਾ ਵਿਖਾਵਾ ਕੀਤਾ ਅਤੇ ਸ਼ਾਹੀ ਸੈਨਾਵਾਂ 'ਤੇ ਰਾਤਲ ਹਮਲੇ ਵੀ ਕੀਤੇ।" ਕੰਵਰ ਖ਼ਾਨ ਇਸ ਤੱਥ 'ਤੇ ਆਪਣੀ ਮੋਹਰ ਕੁਝ ਇਸ ਤਰ੍ਹਾਂ ਲਗਾਉਂਦਾ ਹੈ, "ਇਸ ਸਭ ਕੁਝ ਦੇ ਬਾਵਜੂਦ ਵੀ ਨਰਕੀ ਸਿੱਖ ਮੁਖੀਆ (ਬੰਦਾ ਸਿੰਘ ਬਹਾਦਰ) ਅਤੇ ਉਸ ਦੇ ਆਦਮੀ, ਸਾਰੀ ਸੈਨਿਕ ਸ਼ਕਤੀ ਦੇ ਸਾਹਮਣੇ, ਜੋ ਇਕ ਮਹਾਨ ਮੁਗ਼ਲ ਸਾਮਰਾਜ ਨੇ ਇਕੱਠੀ ਕਰਕੇ ਉਨ੍ਹਾਂ ਦੇ ਵਿਰੁੱਧ ਲਾਈ, ਅੱਠ ਮਹੀਨੇ ਤੱਕ ਡਟੇ ਰਹੇ।" ਮੁਹੰਮਦ ਕਾਸਿਮ, ਜਿਸ ਨੇ ਇਹ ਨਜ਼ਾਰਾ ਅੱਖੀਂ ਡਿੱਠਾ ਸੀ, ਸਿੱਖਾਂ ਦੀ ਬਹਾਦਰੀ ਦਾ ਜ਼ਿਕਰ 'ਇਬਰਤਨਾਮਾ' ਵਿਚ ਇੰਝ ਕਰਦਾ ਹੈ : "ਜਹੰਨਮੀ ਸਿੱਖਾਂ ਦੇ ਬਹਾਦਰੀ ਅਤੇ ਦਲੇਰੀ ਦੇ ਕਾਰਨਾਮੇ ਹੈਰਾਨ ਕਰਨ ਵਾਲੇ ਸਨ।...ਜਦ ਸ਼ਾਹੀ ਫ਼ੌਜਾਂ ਉਨ੍ਹਾਂ ਵੱਲ ਅੱਗੇ ਵਧਦੀਆਂ ਤਾਂ ਉਹ ਆਪਣੀਆਂ ਤਲਵਾਰਾਂ ਨਾਲ ਮੁਗ਼ਲਾਂ ਦਾ ਘਾਣ ਕਰ ਦਿੰਦੇ।"

7 ਦਸੰਬਰ, 1715 ਨੂੰ ਸ਼ਾਹੀ ਫ਼ੌਜਾਂ ਨੇ ਗੜ੍ਹੀ 'ਤੇ ਕਬਜ਼ਾ ਕਰ ਲਿਆ। ਜ਼ਰਾ ਧਿਆਨ ਦੇਣਾ! ਬਾਦਸ਼ਾਹੀ ਫ਼ੌਜਾਂ ਦੀ ਜਿੱਤ 'ਤੇ ਟਿੱਪਣੀ ਕਰਦਿਆਂ ਕਾਮਵਰ ਖ਼ਾਨ ਲਿਖਦਾ ਹੈ, "ਇਹ ਸਭ ਖ਼ੁਦਾ ਦੀ ਰਹਿਮਤ ਹੀ ਸੀ, ਸਿਆਣਪ ਜਾਂ ਬਹਾਦਰੀ ਨਹੀਂ, ਕਿ ਇਹ ਹੋ ਗਿਆ।...ਹੁਣ ਇਸ ਕਾਫ਼ਰ ਸਿੱਖ (ਬੰਦਾ ਸਿੰਘ ਬਹਾਦਰ) ਅਤੇ ਉਸ ਦੇ ਕਈ ਹਜ਼ਾਰ ਸਾਥੀਆਂ ਨੂੰ ਭੁੱਖ ਦੇ ਮਾਰੇ ਈਨ ਮੰਨਣੀ ਪਈ ਸੀ।"

ਇਤਫਾਕਵੱਸ, ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਤੋਂ ਬਾਅਦ ਸਿੱਖ ਇਤਿਹਾਸ ਦਾ ਅਤਿ ਨਾਜ਼ੁਕ ਤੇ ਕਾਲਾ ਦੌਰ ਸ਼ੁਰੂ ਹੁੰਦਾ ਹੈ। ਨਾਦਰ ਸ਼ਾਹ ਦੇ ਹਮਲੇ ਨਾਲ ਦਿੱਲੀ ਦਾ ਤਖ਼ਤ ਡਾਵਾਂਡੋਲ ਹੋ ਗਿਆ। ਪੰਜਾਬ ਦੀ ਹਾਲਤ ਵੀ ਬੜੀ ਕਮਜ਼ੋਰ ਹੋ ਗਈ। ਨਵਾਬ ਕਪੂਰ ਸਿੰਘ ਉਸ ਵੇਲੇ ਸਿੱਖਾਂ ਦਾ ਬੜਾ ਸ਼ਕਤੀਸ਼ਾਲੀ ਜਥੇਦਾਰ ਸੀ। ਉਸ ਦੀ ਕਮਾਨ ਹੇਠ ਸਿੱਖਾਂ ਨੇ ਮੌਕੇ ਤੋਂ ਫਾਇਦਾ ਉਠਾਇਆ। ਨਾਦਰ ਸ਼ਾਹ ਤੋਂ ਬਾਅਦ ਅਹਿਮਦ ਸ਼ਾਹ ਅਬਦਾਲੀ ਨੇ ਜਿਥੇ ਮੁਗ਼ਲਾਂ ਦੀ ਰਹੀ-ਸਹੀ ਤਾਕਤ ਨੂੰ ਮਲੀਆਮੇਟ ਕਰ ਦਿੱਤਾ ਉਥੇ ਸਿੱਖ ਸ਼ਕਤੀ ਵਿਚ ਵਾਧਾ ਹੋਣ ਲੱਗਾ। ਹੌਲੀ-ਹੌਲੀ ਸਿੱਖ ਪੰਜਾਬ ਦੇ ਇਕ ਵੱਡੇ ਹਿੱਸੇ ਦੇ ਮਾਲਕ ਬਣ ਬੈਠੇ ਅਤੇ ਫਿਰ ਆਪਣੇ ਅਧੀਨ ਇਲਾਕੇ ਨੂੰ ਬਾਰਾਂ ਮਿਸਲਾਂ ਵਿਚ ਵੰਡ ਲਿਆ। ਅੰਤ, ਮਹਾਰਾਜਾ ਰਣਜੀਤ ਸਿੰਘ ਵੇਲੇ ਵਿਸ਼ਾਲ ਸਿੱਖ ਸਲਤਨਤ ਹੋਂਦ ਵਿਚ ਆਈ।

ਮਹਾਰਾਜਾ ਰਣਜੀਤ ਸਿੰਘ ਦੀ ਮੌਤ (ਸੰਨ 1839) ਤੋਂ ਬਾਅਦ ਲਾਹੌਰ ਦਰਬਾਰ ਵਿਚ ਸਾਜ਼ਿਸ਼ਾਂ, ਬੁਰਛਾਗਰਦੀ ਅਤੇ ਕਤਲੋ-ਗਾਰਤ ਦਾ ਦੌਰ ਸ਼ੁਰੂ ਹੋ ਜਾਂਦਾ ਹੈ। ਅੰਗ੍ਰੇਜ਼, ਜੋ ਪਹਿਲਾਂ ਹੀ ਪੰਜਾਬ ਤੇ ਨਜ਼ਰ ਟਿਕਾਈ ਬੈਠੇ ਸਨ, ਸਰਗਰਮ ਹੋ ਜਾਂਦੇ ਹਨ। ਸਿਖਾਂ ਤੇ ਅੰਗ੍ਰੇਜ਼ਾਂ ਵਿਚਕਾਰ ਹੋਈਆਂ ਲੜਾਈਆਂ ਨੂੰ ਇਤਿਹਾਸ ਵਿਚ ਪਹਿਲੀ ਤੇ ਦੂਜੀ ਐਂਗਲੋ-ਸਿੱਖ ਵਾਰ ਦੇ ਨਾਂ ਨਾਲ ਜਾਣਿਆ ਜਾਂਦਾ ਹੈ। ਅੰਗ੍ਰੇਜ਼ਾਂ ਤੇ ਸਿੱਖਾਂ ਵਿਚਕਾਰ ਹੋਈਆਂ ਲੜਾਈਆਂ ਵਿਚੋਂ ਚਾਰ ਲੜਾਈਆਂ (ਮੁਦਕੀ, ਫਿਰੋਜ਼ਸ਼ਾਹ, ਸਭਰਾਉਂ ਤੇ ਚੇਲਿਆਂ ਵਾਲੀ) ਵਿਸ਼ੇਸ਼ ਇਤਿਹਾਸਕ ਮਹੱਤਵ ਰੱਖਦੀਆਂ ਹਨ। ਹਿੰਦੁਸਤਾਨ ਨੂੰ ਆਪਣੇ ਕਬਜ਼ੇ 'ਚ ਕਰਨ ਲਈ ਅੰਗ੍ਰੇਜ਼ਾਂ ਨੇ ਜੋ ਜੋ ਲੜਾਈਆਂ ਲੜੀਆਂ ਉਨ੍ਹਾਂ ਵਿਚੋਂ ਸਭ ਤੋਂ ਔਖੀਆਂ ਤੇ ਤਬਾਹਕੁੰਨ ਲੜਾਈਆਂ ਉਨ੍ਹਾਂ ਨੇ ਪੰਜਾਬ 'ਤੇ ਕਬਜ਼ਾ ਕਰਨ ਲਈ ਲੜੀਆਂ। ਸਿੱਖਾਂ

ਤੇ ਅੰਗ੍ਰੇਜ਼ਾਂ ਵਿਚਕਾਰ ਹੋਈਆਂ ਲੜਾਈਆਂ ਵਿਚ 21 ਦਸੰਬਰ, 1845 ਦੀ ਰਾਤ ਉਹ ਕਹਿਰ ਭਰੀ ਘੜੀ ਸੀ ਜਦੋਂ ਅੰਗ੍ਰੇਜ਼ਾਂ ਦਾ ਤਖ਼ਤ ਡੋਲ ਗਿਆ ਸੀ। ਇਹ ਉਹ ਕਹਿਰ ਦੀ ਰਾਤ ਸੀ ਜਿਸ ਬਾਰੇ **ਕਰਨਲ ਮੈਲਸਨ** ਆਪਣੀ ਪੁਸਤਕ 'ਭਾਰਤ ਦੀਆਂ ਫ਼ੈਸਲਾਕੁਨ ਲੜਾਈਆਂ' ਵਿਚ ਲਿਖਦਾ ਹੈ, **"ਜੇ ਸਿੱਖ ਫ਼ੌਜ ਦਾ ਕੋਈ ਚੰਗਾ ਰਹਿਬਰ ਹੁੰਦਾ ਤਾਂ ਅੰਗ੍ਰੇਜ਼ਾਂ ਨੂੰ ਕੋਈ ਵੀ ਨਹੀਂ ਸੀ ਬਚਾ ਸਕਦਾ।"** ਸ਼ਾਹ ਮੁਹੰਮਦ ਆਪਣੇ 'ਜੰਗਨਾਮਾ' ਵਿਚ ਇਸੇ ਲੜਾਈ ਨੂੰ ਬਿਆਨ ਕਰਦਿਆਂ ਲਿਖਦਾ ਹੈ, "ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।" ਅਤੇ ਸਿੱਖਾਂ ਦੀ ਬਦਕਿਸਮਤੀ 'ਤੇ ਧਾਹ ਮਾਰਦਿਆਂ ਆਪਣੇ ਦਿਲ ਦੇ ਦਰਦ ਨੂੰ ਇਉਂ ਜ਼ੁਬਾਨ ਦਿੰਦਾ ਹੈ : "ਸ਼ਾਹ ਮੁਹੰਮਦਾ ਇਕ ਸਰਕਾਰ ਬਾਝੋਂ, ਫ਼ੌਜਾਂ ਜਿੱਤ ਕੇ ਅੰਤ ਨੂੰ ਹਾਰੀਆਂ ਨੇ।" ਇਸੇ ਲੜਾਈ ਬਾਰੇ ਪ੍ਰਸਿੱਧ ਇਤਿਹਾਸਕਾਰ ਡਾ: ਹਰੀ ਰਾਮ ਗੁਪਤਾ ਲਿਖਦਾ ਹੈ ਕਿ "ਜੇ ਉਸ ਸਵੇਰ 22 ਦਸੰਬਰ, 1845 ਨੂੰ ਸਿੱਖ ਇਕ ਵੀ ਗੋਲੀ ਚਲਾ ਦਿੰਦੇ ਤਾਂ ਭਾਰਤ ਵਿਚੋਂ ਅੰਗ੍ਰੇਜ਼ ਰਾਜ ਖ਼ਤਮ ਹੋ ਜਾਂਦਾ, ਪਰ ਇਉਂ ਹੋ ਨਾ ਸਕਿਆ।" ਰਾਬਰਟ ਕਸਟ ਆਪਣੀ ਡਾਇਰੀ ਵਿਚ ਲਿਖਦਾ ਹੈ, "ਹਜ਼ਾਰਾਂ ਵਰ੍ਹਿਆਂ ਦੇ ਇਤਿਹਾਸ ਵਿਚ ਸਿਰਫ਼ ਉਸ 1845 ਦੇ ਦਸੰਬਰ ਦੀ ਰਾਤ ਨੂੰ ਹਿੰਦੁਸਤਾਨ ਦੀ ਕਿਸਮਤ ਦਾ ਫ਼ੈਸਲਾ ਕੁਝ ਮੁੱਠੀ ਭਰ ਲੋਕਾਂ ਦੇ ਹੱਥਾਂ ਵਿਚ ਸੀ।" ਚੇਲਿਆਂ ਵਾਲੀ ਦੀ ਮਹਾਨ ਲੜਾਈ ਬਾਰੇ ਵਿਚਾਰ ਪ੍ਰਗਟ ਕਰਦਿਆਂ ਅੰਗ੍ਰੇਜ਼ ਫ਼ੌਜ ਦਾ ਇਕ ਅਫ਼ਸਰ ਥਾਕਵੈਲ ਲਿਖਦਾ ਹੈ : "ਮੈਨੂੰ ਅਜਿਹਾ ਜਾਪਦਾ ਸੀ ਕਿ ਮੇਰੀ ਫ਼ੌਜ ਦਾ ਇਕ ਆਦਮੀ ਵੀ ਜਿਊਂਦਾ ਨਹੀਂ।" (ਇਸ ਲੜਾਈ ਦੇ ਪਹਿਲੇ ਹੱਲੇ ਵਿਚ ਹੀ ਅੰਗ੍ਰੇਜ਼ਾਂ ਦੇ 22 ਬਹਾਦਰ ਅੰਗ੍ਰੇਜ਼ ਅਫ਼ਸਰ, 16 ਹਿੰਦੁਸਤਾਨੀ ਅਫ਼ਸਰ ਤੇ 561 ਸਿਪਾਹੀ ਮਾਰੇ ਗਏ ਸਨ ਅਤੇ 67 ਗੋਰੇ ਅਫ਼ਸਰ, 27 ਹਿੰਦੀ ਅਫ਼ਸਰ ਤੇ 1547 ਸਿਪਾਹੀ ਜ਼ਖ਼ਮੀ ਹੋ ਗਏ ਸਨ।)

ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਸਿੱਖਾਂ ਤੇ ਅੰਗ੍ਰੇਜ਼ਾਂ ਵਿਚਕਾਰ ਹੋਈਆਂ ਲੜਾਈਆਂ ਦਾ ਨਤੀਜਾ, ਸਿੱਖ ਜਰਨੈਲਾਂ ਦੀ ਗੱਦਾਰੀ ਕਾਰਨ, ਅੰਗ੍ਰੇਜ਼ਾਂ ਦੇ ਹੱਕ ਵਿਚ ਨਿਕਲਿਆ, ਪਰ ਇਸ ਨੂੰ ਸਹੀ ਮਾਅਨਿਆਂ ਵਿਚ ਅੰਗ੍ਰੇਜ਼ ਦੀ ਜਿੱਤ ਨਹੀਂ ਕਿਹਾ ਜਾ ਸਕਦਾ। ਐਂਗਲੋ-ਸਿੱਖ ਵਾਰ ਵਿਚ ਹਿੱਸਾ ਲੈਣ ਵਾਲੇ ਕੁਝ ਅੰਗ੍ਰੇਜ਼ ਅਫ਼ਸਰਾਂ ਤੇ ਪ੍ਰਸਿੱਧ ਇਤਿਹਾਸਕਾਰਾਂ ਦੀਆਂ ਨਿਮਨ ਦਰਜ ਰਾਵਾਂ ਪਾਠਕਾਂ ਨੂੰ ਤਸਵੀਰ ਦਾ ਸਹੀ ਪਾਸਾ ਦੱਸ ਸਕਣਗੀਆਂ :

"ਕਦੀ ਕਿਸੇ ਹਿੰਦੁਸਤਾਨੀ ਫ਼ੌਜ ਨੇ ਜਿਸ ਦੀ ਗਿਣਤੀ ਇੰਨੀ ਘੱਟ ਹੋਵੇ, ਅੰਗ੍ਰੇਜ਼ਾਂ ਦਾ ਇੰਨੀ ਬਹਾਦਰੀ ਨਾਲ ਟਾਕਰਾ ਨਹੀਂ ਸੀ ਕੀਤਾ, ਜਿਵੇਂ ਸਿੱਖਾਂ ਨੇ ਇਸ ਲੜਾਈ (ਸਭਰਾਵਾਂ ਦੀ ਜੰਗ) ਵਿਚ ਕੀਤਾ ਸੀ। ਅੰਗ੍ਰੇਜ਼ ਜਿੱਤ ਗਏ ਸਨ, ਪਰ ਜੇ ਸਿੱਖਾਂ ਨੂੰ ਇਹੋ ਜਿਹੇ ਆਗੂ (ਗੱਦਾਰ ਆਗੂ) ਨਾ ਮਿਲਦੇ ਤਾਂ ਲੜਾਈ ਦਾ ਨਤੀਜਾ ਇਹ ਕੁਝ ਨਾ ਨਿਕਲਦਾ।... ਹਿੰਦੁਸਤਾਨ ਦੀਆਂ ਸਾਰੀਆਂ ਫ਼ੌਜਾਂ ਦੇ ਮੁਕਾਬਲੇ 'ਤੇ ਸਿੱਖ ਸਖ਼ਤ ਜਾਨ, ਲੜਾਈ ਵਿਚ ਅਜਿੱਤ ਤੇ ਬਹਾਦਰ ਵਾਕਿਆ ਹੋਏ ਸਨ।" (ਚਾਰਲਸ, ਗਫ ਤੇ ਆਰਥਰ ਡੀ. ਐਨਰਜ਼, "THE SIKH WAR")

"ਫੇਰੂ ਸ਼ਹਿਰ ਦੀ ਲੜਾਈ ਮਹਾਨ ਜੰਗਾਂ ਵਿਚੋਂ ਇਕ ਸੀ। ਅੰਗ੍ਰੇਜ਼ਾਂ ਨੇ ਜਿੰਨੀਆਂ ਲੜਾਈਆਂ ਹਿੰਦੁਸਤਾਨ ਵਿਚ ਲੜੀਆਂ ਸਨ, ਉਨ੍ਹਾਂ ਸਾਰੀਆਂ ਨਾਲੋਂ ਇਹ ਵਧੇਰੇ ਖ਼ਤਰਨਾਕ ਹੈ...ਸਿੱਖਾਂ ਨੇ ਅੰਗ੍ਰੇਜ਼ੀ ਹਕੂਮਤ ਨੂੰ ਇਸ ਲੜਾਈ ਨਾਲ ਜੜ੍ਹੋਂ ਹਿਲਾ ਦਿੱਤਾ ਹੈ।" (ਗਾਰਡਨ)

"ਪਹਿਲੀ ਵੇਰ ਅੰਗ੍ਰੇਜ਼ਾਂ ਨੂੰ ਆਪਣੇ ਮੁਕਾਬਲੇ ਦੇ ਦੁਸ਼ਮਨ ਨਾਲ ਵਾਹ ਪਿਆ ਸੀ।" (ਇਕ ਹੋਰ ਥਾਂ) "ਉਹ (ਸਿੱਖਾਂ ਦੇ ਗੱਦਾਰ ਜਰਨੈਲ) ਜਿੱਤੇ ਹੋਏ ਅੰਗ੍ਰੇਜ਼ ਦੇ ਵਜ਼ੀਰ ਬਣਨਾ ਚਾਹੁੰਦੇ ਸਨ, ਇਸੇ ਲਈ ਉਨ੍ਹਾਂ ਫਿਰੋਜ਼ਪੁਰ 'ਤੇ ਧਾਵਾ ਨਾ ਕੀਤਾ। ਉਹ ਅੰਗ੍ਰੇਜ਼ਾਂ ਨੂੰ ਆਪਣੀਆਂ ਕਰਤੂਤਾਂ ਤੋਂ ਜਾਣੂ ਕਰਾਉਂਦੇ ਰਹੇ।" (ਕਨਿੰਘਮ)

"ਉਹ (ਗੱਦਾਰ ਜਰਨੈਲ) ਉਸ ਸਾਰੀ ਫ਼ੌਜ ਨੂੰ ਮਰਵਾਣਾ ਚਾਹੁੰਦੇ ਸਨ, ਜਿਹੜੀ ਉਨ੍ਹਾਂ ਨੂੰ ਨਫ਼ਰਤ ਦੀ ਨਿਗਾਹ ਨਾਲ ਵੇਖਦੀ ਸੀ।" (ਕਨਿੰਘਮ)

"ਸਿੱਖ ਲੀਡਰ ਆਪਣੀਆਂ ਫ਼ੌਜਾਂ ਨੂੰ ਤਬਾਹ ਕਰਾਉਣ 'ਤੇ ਤੁਲੇ ਹੋਏ ਸਨ।" (ਮੈਕਗਰੇਗਰ)

"ਸਿੱਖਾਂ ਦੇ ਗੱਦਾਰ ਆਗੂ—ਤੇਜਾ ਸਿੰਘ ਤੇ ਲਾਲ ਸਿੰਘ, ਜੇ ਪੰਜਾਬ ਦੇ ਪੈਰਾਂ ਵਿਚ ਗੁਲਾਮੀ ਦੀਆਂ ਕੜੀਆਂ ਪਵਾ ਦੇਣ ਲਈ ਗੱਦਾਰੀ ਨਾ ਕਰਦੇ ਤਾਂ ਇਸ ਲੜਾਈ ਦਾ ਨਤੀਜਾ ਕੁਝ ਹੋਰ ਹੀ ਨਿਕਲਦਾ।" (ਨੰਦ ਕੁਮਾਰ ਸ਼ਰਮਾ)

"ਜੇ ਗੁਲਾਬ ਸਿੰਘ ਸਿੱਖਾਂ ਨਾਲ ਗੱਦਾਰੀ ਨਾ ਕਰਦਾ (ਸਭਰਾਵਾਂ ਦੀ ਜੰਗ ਸਮੇਂ) ਤਾਂ ਇਧਰ-ਉਧਰ ਖਿੰਡਰੀ ਪਈ ਅੰਗ੍ਰੇਜ਼ੀ ਫ਼ੌਜ ਸਿੱਖਾਂ ਹੱਥੋਂ ਮਾਰੀ ਜਾਂਦੀ।" (ਸਰ ਚਾਰਲਸ ਜੇਮਜ਼-ਨੇਪੀਅਰ)

**"...ਪਰ ਅਖ਼ੀਰ ਸਾਨੂੰ ਪਤਾ ਲੱਗ ਗਿਆ ਕਿ ਉਹ (ਸਿੱਖ) ਬਹਾਦਰ ਤੇ ਜਾਨ-ਮਾਰ ਸਿਪਾਹੀ ਹਨ। ਅਫ਼ਸੋਸ ਹੈ ਕਿ ਉਨ੍ਹਾਂ ਦੇ ਜਰਨੈਲ ਗੱਦਾਰ ਨਿਕਲੇ।" (ਸਮਿਥ)**

"ਸਾਡੀ ਖ਼ੁਸ਼ਕਿਸਮਤੀ ਹੈ ਕਿ ਸਿੱਖ ਫ਼ੌਜ ਦੇ ਆਗੂ ਨਿਕੰਮੇ ਸਨ..." (ਗਫ਼)

ਸਿੱਖ ਕੌਮ ਦੀ ਇਹ ਬਦਕਿਸਮਤੀ ਰਹੀ ਹੈ ਕਿ ਮਹਾਰਾਜਾ ਰਣਜੀਤ ਸਿੰਘ ਤੋਂ ਬਾਅਦ, ਕੁਝ ਇਕ ਆਗੂਆਂ ਨੂੰ ਛੱਡ ਕੇ, ਸਿੱਖਾਂ ਵਿਚ ਅੱਛੀ ਲੀਡਰਸ਼ਿਪ ਦੀ ਹਮੇਸ਼ਾ ਘਾਟ ਰਹੀ ਹੈ। ਜੇ ਸਿੱਖਾਂ ਨੂੰ ਚੰਗੇ ਆਗੂ ਮਿਲਦੇ ਰਹਿੰਦੇ ਤਾਂ ਸਿੱਖਾਂ ਦੀ ਅੱਜ ਗੱਲ ਹੀ ਕੁਝ ਹੋਰ ਹੁੰਦੀ! ਸਿੱਖਾਂ ਬਾਰੇ ਡੂੰਘਾ ਗਿਆਨ ਰੱਖਣ ਵਾਲੇ ਕਿਸੇ ਵਿਅਕਤੀ ਨੇ ਕਿੰਨੀ ਦਰੁਸਤ ਗੱਲ ਕਹੀ ਹੈ : BUT FOR THE FOLLIES OF THE SIKH LEADERSHIP, IT WOULD HAVE BEEN A WORLD RELIGION TODAY. ਭਾਵ : ਜੇ ਸਿੱਖ ਲੀਡਰਸ਼ਿਪ ਗ਼ਲਤੀਆਂ ਨਾ ਕਰਦੀ ਤਾਂ ਇਹ ਅੱਜ ਦੁਨੀਆਂ ਦਾ ਧਰਮ ਹੁੰਦਾ। ਪਰ ਇਸ ਸਭ ਕਾਸੇ ਦੇ ਬਾਵਜੂਦ ਮੌਜੂਦਾ ਦੌਰ ਦਾ ਪ੍ਰਸਿੱਧ ਇਤਿਹਾਸਕਾਰ ਟਾਇਨਬੀ ਪੇਸ਼ੀਨਗੋਈ ਕਰਦਾ ਹੈ ਕਿ ਸਿੱਖ ਦੁਨੀਆਂ ਦੇ ਅਖ਼ੀਰੀ ਬਾਸ਼ਿੰਦੇ ਹੋਣਗੇ। ਟਾਇਨਬੀ ਦੀ ਇਹ ਭਵਿੱਖਬਾਣੀ, ਸ਼ਾਇਦ, ਇਸ ਤੱਥ 'ਤੇ ਆਧਾਰਿਤ ਹੋਵੇ ਕਿ ਅੰਤ ਵਿਚ ਸਿੱਖ ਧਰਮ ਦੇ ਸਰਬ ਸਾਂਝੀਵਾਲਤਾ ਤੇ ਸਰਬੱਤ ਦਾ ਭਲਾ ਮੰਗਣ ਵਾਲੇ ਸਿਧਾਂਤ ਹੀ ਇਸ ਸੰਸਾਰ ਨੂੰ ਕਾਇਮ ਰੱਖਣ ਵਿਚ ਸਹਾਈ ਸਿੱਧ ਹੋ ਸਕਦੇ ਹਨ। ੦

# ਸਿੱਖੀ ਦੇ ਅਕਸ ਲਈ ਜ਼ਿੰਮੇਵਾਰ ਹੈ ਸਾਡਾ ਕਿਰਦਾਰ

ਸ: ਭੁਪਿੰਦਰ ਸਿੰਘ, ਚੰਡੀਗੜ੍ਹ

ਅੱਜ ਦੇ ਸਮੇਂ ਵਿਚ ਸਿੱਖ ਸਮਾਜ ਦੇ ਸਾਹਮਣੇ ਸਭ ਤੋਂ ਵੱਡੀ ਚੁਣੌਤੀ ਕੀ ਹੈ? ਇਸ ਸਵਾਲ ਦੇ ਜਵਾਬ ਵਿਚ ਜੇ ਕਿਹਾ ਜਾਵੇ ਕਿ—ਪਤਿਤਪੁਣਾ, ਤਾਂ ਸ਼ਾਇਦ ਕਿਸੇ ਨੂੰ ਇਤਰਾਜ਼ ਨਹੀਂ। ਇਹ ਉਹ ਦੁਖਦੀ ਰਗ ਹੈ ਜਿਸ ਨੇ ਨਾ ਸਿਰਫ਼ ਸਿੱਖ ਚਿੰਤਕਾਂ, ਬਲਕਿ ਹਰ ਸਿੱਖ ਦੇ ਹਿਰਦੇ ਨੂੰ ਚਿੰਤਤ ਕੀਤਾ ਹੋਇਆ ਹੈ। ਇਹ ਨਾਸੂਰ ਇਸ ਕਦਰ ਫੈਲ ਚੁੱਕਿਆ ਹੈ ਕਿ ਕਈ ਗੁਰਸਿੱਖ ਪਰਿਵਾਰਾਂ ਦੇ ਬੱਚਿਆਂ ਵਲੋਂ ਵੀ ਕੇਸ ਕਤਲ ਕਰਵਾ ਕੇ ਆਪਣੇ ਮਾਂ-ਪਿਓ ਨੂੰ ਸ਼ਰਮਿੰਦਗੀ ਦੀ ਜ਼ਿੱਲਤ ਵੱਲ ਧੱਕ ਦਿੱਤਾ ਹੈ। ਦੁਖਦ ਹਾਲਤ ਇਹ ਹੈ ਕਿ ਸਾਨੂੰ ਸਭ ਨੂੰ ਪਤਾ ਹੈ ਕਿ ਰੋਗ ਕੀ ਹੈ? ਪਰ ਇਲਾਜ ਕੀ ਹੈ ਇਸ ਬਾਰੇ ਸਿਰਫ਼ ਹਵਾਬਾਜ਼ੀਆਂ ਹੀ ਹਨ, ਕੋਈ ਠੋਸ ਕਾਰਵਾਈ ਹੁੰਦੀ ਨਜ਼ਰ ਨਹੀਂ ਆ ਰਹੀ, ਜਾਂ ਫਿਰ ਕਹਿ ਲਉ ਕਿ ਇਲਾਜ ਲਈ ਇੱਛਾ-ਸ਼ਕਤੀ ਜੁਟਾ ਨਹੀਂ ਪਾਈ ਹੈ ਹੁਣ ਤੱਕ ਕੌਮ।

ਕਾਰਨ ਕੀ ਹਨ? ਕਿੱਥੇ ਕਮੀ ਹੈ? ਕਿਉਂ ਇਹ ਦਾਨਵ ਬਣ ਕੇ ਸਿੱਖ ਦੇ ਭਵਿੱਖ ਨੂੰ ਨਿਗਲਣ 'ਤੇ ਆਮਾਦਾ ਹੈ? ਕਈ ਸਵਾਲ ਉਠਣੇ ਸੁਭਾਵਕ ਹਨ। ਵਿਚਾਰਾਂ ਦੇ ਮੰਥਨ ਵਿਚ ਕਈ ਕਾਰਨ ਉਭਰਦੇ ਹਨ—ਜਿਵੇਂ ਕਿ ਵਧਦੀ ਪਦਾਰਥਵਾਦ ਦੀ ਪਕੜ, ਆਧੁਨਿਕੀਕਰਣ, ਪੱਛਮੀ ਸਭਿਅਤਾ ਦਾ ਪ੍ਰਭਾਵ, ਸੰਸਾਰੀਕਰਣ ਕਰਕੇ ਉਭਰ ਰਹੀ ਮਿਲਗੋਭਾ ਸੰਸਕ੍ਰਿਤੀ, ਗਲੈਮਰ-ਕਲਚਰ, ਫੈਸ਼ਨਪ੍ਰਸਤੀ ਵਗੈਰਾ-ਵਗੈਰਾ। ਪਰ ਇਨ੍ਹਾਂ ਸਾਰਿਆਂ ਦੀ ਡੂੰਘਿਆਈ ਤੱਕ ਪੜਚੋਲ ਕਰਦਿਆਂ ਕਲਮ ਸਾਥ ਛੱਡਦੀ ਜਾਪਦੀ ਹੈ ਕਿ ਪ੍ਰਮੁਖ ਕਾਰਣ ਇਹ ਨਹੀਂ, ਕਿਤੇ ਹੋਰ ਹੈ। ਬਲਕਿ, ਸਾਡੇ ਵਿਚ ਹੀ ਹੈ।

ਹਾਂ ਜੀ, ਸਿੱਖੀ ਵਿਚ ਦਿਖਾਈ ਦੇ ਰਹੇ ਹਰ ਨਿਘਾਰ ਲਈ ਪੂਰੇ ਤੌਰ 'ਤੇ ਅਸੀਂ ਆਪ ਹੀ ਜ਼ਿੰਮੇਵਾਰ ਹਾਂ। ਮੈਂ ਵੀ ਤੇ ਤੁਸੀਂ ਵੀ। ਭਾਵੇਂ ਉਹ ਸਾਡੇ ਧਾਰਮਿਕ ਲੀਡਰਾਂ, ਭਾਵੇਂ ਸਿੱਖ ਸਿਆਸੀ ਲੀਡਰਾਂ ਦੇ ਪਤਨ ਦੀ ਦਾਸਤਾਨ ਹੋਵੇ; ਜਾਂ ਫਿਰ ਰਾਗੀ, ਗ੍ਰੰਥੀ ਸਿੰਘਾਂ ਵਿਚ ਆ ਚੁੱਕੀ ਪੁਜਾਰੀਪੁਣੇ ਦੀ ਹਉਮੈ ਜਾਂ ਗੁਰਬਾਣੀ ਦਾ ਵਪਾਰੀਕਰਣ ਹੋਵੇ ਜਾਂ ਹਰ ਆਮ-ਓ-ਖ਼ਾਸ ਸਿੱਖੀ ਸਰੂਪ ਵਿਚ ਵਿਚਰ ਰਹੇ ਵਿਅਕਤੀ ਦੇ ਵਿਵਹਾਰਕ ਜੀਵਨ ਦੀ ਕਹਾਣੀ ਹੋਵੇ। ਇਨ੍ਹਾਂ ਸਾਰਿਆਂ ਵਿਚ ਜੋ ਵੀ ਪਤਨ ਦੇ ਲੱਛਣ ਆਪਾਂ ਨੂੰ ਦਿੱਸ ਰਹੇ ਹਨ, ਆਪਣੇ ਦਿਲ ਤੇ ਹੱਥ ਰੱਖ ਕੇ ਵੇਖੀਏ, ਕੀ ਅਸੀਂ ਇਨ੍ਹਾਂ ਸਾਰੀਆਂ ਗਿਰਾਵਟਾਂ ਤੋਂ ਮੁਕਤ ਹਾਂ? ਉਨ੍ਹਾਂ ਦੀ ਜਗ੍ਹਾ 'ਤੇ ਜੇ ਅਸੀਂ ਹੁੰਦੇ ਤਾਂ ਕੀ ਕਰਦੇ?

ਇਸ ਸਵੈ-ਪੜਚੋਲ ਦਾ ਇਹ ਕਤੱਈ ਮਤਲਬ ਨਹੀਂ ਕਿ ਜ਼ਿੰਮੇਵਾਰ ਅਹੁਦਿਆਂ ਤੇ ਬੈਠੇ ਧਾਰਮਿਕ-ਸਿਆਸੀ ਆਗੂਆਂ, ਰਾਗੀ-ਗ੍ਰੰਥੀ ਸਿੰਘਾਂ ਨੂੰ ਆਪਣੇ ਵਰਗਾ ਸਮਝ ਕੇ ਨਜ਼ਰ-ਅੰਦਾਜ਼ ਕਰ ਦਿੱਤਾ ਜਾਵੇ, ਬਲਕਿ ਇਹ ਹੈ ਕਿ **ਸਿੱਖੀ ਦੇ ਜਿਸ ਪੈਮਾਨੇ 'ਤੇ ਅਸੀਂ ਉਨ੍ਹਾਂ ਤੋਂ ਕਿਸੇ ਤਰ੍ਹਾਂ ਦੀ ਆਸ ਰੱਖਦੇ ਹਾਂ, ਕੀ ਉਹੀ ਪੈਮਾਨਾ ਆਪਣੇ ਆਪ ਨੂੰ ਸਿੱਖ ਕਹਿਲਾਉਣ ਦੇ ਨਾਤੇ ਸਾਡੇ 'ਤੇ ਲਾਗੂ ਨਹੀਂ ਹੁੰਦਾ?** ਬੱਸ, ਇਥੇ ਹੀ ਹੈ ਰੋਗ ਦੀ ਜੜ੍ਹ ਅਤੇ ਇਥੋਂ ਹੀ ਸ਼ੁਰੂ ਕਰਨੀ ਹੈ ਇਲਾਜ ਦੀ ਮੁਹਿੰਮ। ਦੂਜਿਆਂ ਵਿਚ ਖਾਮੀਆਂ ਲੱਭਣ ਦੀ ਬਿਰਤੀ ਲੈ ਕੇ ਆਈ ਹੈ ਕੌਮ ਵਿਚ ਖੰਦਕ-ਏ-ਜ਼ਿੱਲਤ ਦੀ ਬਦਕਿਸਮਤ ਕਾਲਿਮਾ, ਪਰ ਆਪਣੇ ਆਪ ਨੂੰ ਸੁਧਾਰਨ ਦਾ ਸੁਭਾਅ ਲਿਆਏਗਾ ਚੜ੍ਹਦੀ ਕਲਾ ਦੀ ਉੱਜਲ ਸਵੇਰ।

ਇਕ ਘਟਨਾ ਯਾਦ ਆ ਗਈ। 1997 ਦੀ ਗੱਲ ਹੈ। ਲੇਖਕ ਲੁਧਿਆਣਾ ਖੁਸ਼ਕ ਬੰਦਰਗਾਹ ਵਿਖੇ ਸਰਵਿਸ ਕਰਦਾ ਸੀ। ਉਥੇ ਇਕ ਕਸਟਮ ਕਲੀਅਰਿੰਗ ਏਜੰਟ ਦਾ 17-18 ਸਾਲ ਦਾ ਬੇਟਾ, ਜੋ ਬਚਪਨ ਤੋਂ ਹੀ ਅਮਰੀਕਾ ਵਿਚ ਰਹਿੰਦਾ ਸੀ, ਆਪਣੇ ਪਿਤਾ ਦਾ ਹੱਥ ਵੰਡਾਉਣ ਲਈ ਇਥੇ ਭਾਰਤ ਆ ਗਿਆ। ਬੜਾ ਸੋਹਣਾ ਸਿੱਖ ਗੱਭਰੂ। ਵੇਖ ਕੇ ਮਨ ਗਦ-ਗਦ ਹੋ ਜਾਂਦਾ ਸੀ। ਹਿੰਦੁਸਤਾਨ ਪਰਤਣ ਦੇ ਤਕਰੀਬਨ ਪੰਦਰਾਂ-ਸੋਲ੍ਹਾਂ ਦਿਨਾਂ ਮਗਰੋਂ ਹੀ ਨਾ ਤਾਂ ਉਸਦੇ ਸਿਰ 'ਤੇ ਪੱਗ ਸੀ ਤੇ ਨਾ ਹੀ ਕੇਸ। ਦਿਲ ਤੜਪ ਉੱਠਿਆ। ਪਹਿਲਾਂ ਤਾਂ ਉਸਦਾ ਪਰਸਨਲ ਮਸਲਾ ਸਮਝ ਕੇ ਪੁੱਛਣ ਦੀ ਹਿੰਮਤ ਨਾ ਕੀਤੀ। ਪਰ, ਮਨ ਦੀ ਵਿਆਕੁਲਤਾ ਨੇ, ਕਿ ਅਮਰੀਕਾ ਵਰਗੇ ਆਧੁਨਿਕਤਾ ਦੀ ਚਕਾਚੌਂਧ ਵਾਲੇ ਮੁਲਕ ਵਿਚ ਤਾਂ ਸਿੱਖੀ ਰੱਖਣ ਵਾਲੇ ਗੱਭਰੂ ਨੇ ਇਥੇ ਆ ਕੇ ਸਿੱਖੀ ਨੂੰ ਇਕਦਮ ਬੇਦਾਵਾ ਕਿਉਂ ਦੇ ਦਿੱਤਾ, ਦੀ ਹਕੀਕਤ ਦੀ ਤਹਿ ਤੱਕ ਜਾਣ ਦੀ ਜਗਿਆਸਾ ਤੋਂ ਰਿਹਾ ਨਾ ਗਿਆ ਤੇ ਉਸਨੂੰ ਪੁੱਛ ਹੀ ਲਿਆ। ਪਹਿਲਾਂ ਤਾਂ ਉਸ ਗੱਭਰੂ ਨੇ ਹਲਕੇ-ਫੁਲਕੇ ਜਵਾਬ ਦੇ ਕੇ ਇਸਨੂੰ ਇਕ ਆਮ ਗੱਲ ਬਣਾ ਕੇ ਪਿੱਛਾ ਛੁਡਾਉਣਾ ਚਾਹਿਆ। ਪਰ, ਮੇਰੀ ਅਪੱਣਤ ਦੀ ਖਿੱਚ 'ਤੇ ਉਸਨੇ ਕਿਹਾ, "ਅੰਕਲ, ਤੁਹਾਡੀਆਂ ਅੱਖਾਂ ਤੋਂ ਮੈਨੂੰ ਪਤਾ ਲੱਗ ਗਿਆ ਹੈ ਤੁਹਾਨੂੰ ਚੰਗਾ ਨਹੀਂ ਲੱਗ ਰਿਹਾ ਪਰ, ਤੁਹਾਨੂੰ ਸਚਾਈ ਦੱਸਾਂ... **ਮੈਂ ਅਮਰੀਕਾ ਵਿਚ ਕਲੀਨ ਸ਼ੇਵ ਹੀ ਸਾਂ। ਪਾਪਾ ਨੇ ਇਥੇ ਬੁਲਾਇਆ ਤਾਂ ਛੇ ਮਹੀਨੇ ਪਹਿਲਾਂ ਹੀ ਮੈਂ ਕੇਸ ਰੱਖਣੇ ਸ਼ੁਰੂ ਕਰ ਦਿੱਤੇ ਸਨ ਕਿ ਗੁਰੂ ਸਾਹਿਬਾਨ ਦੀ ਧਰਤੀ 'ਤੇ ਜਾ ਰਿਹਾ ਹਾਂ, ਪ੍ਰਾਪਰ ਸਿੱਖ ਬਣ ਕੇ ਜਾਵਾਂ।**

**ਪਰ, ਇਥੇ ਵੇਖਿਆ ਕਿ ਸਾਰੇ ਹੀ, ਕੀ ਬੁੱਢੇ, ਕੀ ਜਵਾਨ ਕੇਸਾਂ ਨੂੰ ਸਤਿ ਸ੍ਰੀ ਅਕਾਲ ਬੁਲਾਈ ਬੈਠੇ ਹਨ, ਤਾਂ ਆਪਾਂ ਨੂੰ ਕੀ ਲੋੜ ਹੈ...।"** ਉਸਦੇ ਜਵਾਬ ਨੇ ਮੈਨੂੰ ਬਿਲਕੁਲ ਖਾਮੋਸ਼ ਪੱਥਰ ਕਰਕੇ ਛੱਡ ਦਿੱਤਾ। ਕਈ ਦਿਨਾਂ ਤੱਕ ਮੇਰੇ ਕੰਨਾਂ 'ਚ ਇਹ ਲਫ਼ਜ਼ ਹਥੌੜੇ ਵਾਂਗ ਚੋਟ ਕਰਦੇ ਰਹੇ, "ਗੁਰੂ ਸਾਹਿਬਾਨ ਦੀ ਧਰਤੀ 'ਤੇ ਜਾ ਰਿਹਾ ਹਾਂ, ਪ੍ਰਾਪਰ ਸਿੱਖ ਬਣ ਕੇ ਜਾਵਾਂ। ਪਰ ਇਥੇ ਵੇਖਿਆ ਸਾਰੇ ਹੀ, ਕੀ ਬੁੱਢੇ, ਕੀ ਜਵਾਨ, ਕੇਸਾਂ ਨੂੰ ਸਤਿ ਸ੍ਰੀ ਅਕਾਲ..."।

ਇਸੇ ਤਰ੍ਹਾਂ ਬੀਤੀ 6 ਜਨਵਰੀ ਨੂੰ ਪੰਜਾਬੀ ਟ੍ਰਿਬਿਊਨ ਦੇ ਅੰਕ ਵਿਚ ਸੰਪਾਦਕੀ ਪੰਨੇ 'ਤੇ ਛਪੇ ਇਕ ਲੇਖ 'ਸਿੱਖੀ ਪੰਜਾਬ ਤੱਕ ਹੀ ਸੀਮਿਤ ਕਿਉਂ ?' ਵਿਚ ਲੇਖਕ ਸੁਮੀਤ ਸਿੰਘ ਨੇ ਜੋ ਕੁਝ ਲਿਖਿਆ ਉਹ ਵੀ ਤੁਹਾਡੇ ਨਾਲ ਸਾਂਝਾ ਕਰਨਾ ਜ਼ਰੂਰੀ ਹੈ। ਹਾਲਾਂਕਿ, ਲੇਖਕ ਨੇ ਮਾਰਕਸਵਾਦ ਦੀ ਤਾਰੀਫ਼ ਕਰਨ ਲਈ ਸਿੱਖੀ ਅਤੇ ਸਿੱਖ ਵਿਰਸੇ ਦੀ ਰੱਜ ਕੇ ਬੁਰਾਈ ਕੀਤੀ ਹੈ। ਇਸ ਲੇਖ ਦੇ ਜਵਾਬ ਵਿਚ ਚਿੱਠੀ ਸੰਬੰਧਿਤ ਅਖ਼ਬਾਰ ਨੂੰ ਭੇਜ ਦਿੱਤੀ ਸੀ ਅਤੇ ਦੂਜੇ ਹੀ ਦਿਨ ਸੰਪਾਦਕ ਨੇ ਉਸੇ ਪੇਜ 'ਤੇ ਛੋਟੇ ਜਿਹੇ ਬੰਦ ਕਾਲਮ ਵਿਚ ਖੇਦ ਵੀ ਪ੍ਰਗਟ ਕਰ ਦਿੱਤਾ ਸੀ। ਖ਼ੈਰ, ਉਹ ਲਿਖਦਾ ਹੈ "(ਮਾਰਕਸਵਾਦੀ ਵਿਚਾਰਧਾਰਾ) ਪਿਛਲੀ ਤਕਰੀਬਨ ਇਕ ਸਦੀ ਵਿਚ ਇੰਨੀ ਮਕਬੂਲੀਅਤ ਹਾਸਲ ਕਰ ਗਈ, ਜਿੰਨੀ ਸਿੱਖ ਧਰਮ ਪੰਜ ਸੌ ਸਾਲ ਵਿਚ ਹਾਸਲ ਨਹੀਂ ਕਰ ਸਕਿਆ ਅਤੇ ਅੱਜ ਵੀ ਇਹ ਧਰਮ ਭਾਰਤ ਦੇ ਇਕ ਛੋਟੇ ਜਿਹੇ ਸੂਬੇ ਜੋ ਅਕਾਲੀ ਨੇਤਾਵਾਂ ਦੀ ਚੌਧਰ ਕਾਰਨ ਪੰਜਾਬੀ ਸੂਬੀ ਬਣ ਕੇ ਰਹਿ ਗਈ, ਤੋਂ ਬਾਹਰ ਆਪਣੇ ਪੈਰ ਨਹੀਂ ਪਸਾਰ ਸਕਿਆ।...ਇਹ ਵੀ ਬਿਲਕੁਲ ਬਚਕਾਨਾ ਹੈ ਕਿ ਜੇਕਰ ਗੁਰੂ ਗ੍ਰੰਥ ਸਾਹਿਬ ਦਾ ਸੁਨੇਹਾ 400 ਸਾਲ ਪਹਿਲਾਂ ਸੰਸਾਰ ਦੇ ਕੋਨੇ-ਕੋਨੇ ਵਿਚ ਪੁੱਜਿਆ ਹੁੰਦਾ ਤਾਂ ਮਾਰਕਸਵਾਦੀਆਂ ਨੂੰ ਆਪਣੀ ਸਰਵੋਤਮਤਾ ਦਾ ਭੁਲੇਖਾ ਨਾ ਪੈਂਦਾ। ਜਿਹੜਾ ਧਰਮ ਅੱਜ ਦੇ ਵਿਗਿਆਨ ਦੇ ਯੁੱਗ ਵਿਚ ਵੀ ਵਿਗਿਆਨਕ ਸੋਚ ਤੋਂ ਪਾਸਾ ਵੱਟਦਾ ਹੋਇਆ ਆਪਣੇ ਧਾਰਮਿਕ ਗ੍ਰੰਥਾਂ ਦੀ ਖੋਜ ਪੜਤਾਲ ਕਰਨ ਅਤੇ ਸਿੱਖ ਵਿਦਵਾਨਾਂ ਤੋਂ ਸਹੀ ਅਤੇ ਸਰਲ ਭਾਸ਼ਾ ਵਿਚ ਅਰਥ ਕੱਢਣ ਅਤੇ ਦੂਜੀਆਂ ਭਾਸ਼ਾਵਾਂ ਵਿਚ ਅਨੁਵਾਦ ਕਰਨ ਦੀ ਇਜਾਜ਼ਤ ਨਾ ਦਿੰਦਾ ਹੋਵੇ ਅਤੇ ਅਜਿਹਾ ਹੌਂਸਲਾ ਕਰਨ ਵਾਲੇ ਸਿੱਖ ਵਿਦਵਾਨਾਂ ਨੂੰ ਪੰਥ ਵਿਚੋਂ ਛੇਕਣ ਅਤੇ ਤਨਖਾਹ ਲਾਉਣ ਵਾਲੇ ਰੂੜ੍ਹੀਵਾਦੀ ਫ਼ੁਰਮਾਨ ਜਾਰੀ ਕਰਦਾ ਹੋਵੇ ਉਸ ਧਰਮ ਨੂੰ ਚਾਰ ਸਦੀਆਂ ਪਹਿਲਾਂ ਕਿਹੜੇ ਚਮਤਕਾਰੀ ਤਰੀਕੇ ਨਾਲ ਦੁਨੀਆਂ ਦੇ ਕੋਨੇ-ਕੋਨੇ ਵਿਚ ਪਹੁੰਚਾਇਆ ਜਾ ਸਕਦਾ ਸੀ ?"

ਇਸ ਲੇਖ ਵਿਚ ਲਿਖਿਆ ਹੈ ਕਿ "ਸ਼ਹੀਦ ਦੇ ਸੰਕਲਪ ਉਤੇ ਵੀ ਸਿੱਖ ਧਰਮ ਦੀ ਸੋਚ ਸੰਕੀਰਣ ਹੈ" ਕਿਉਂਕਿ ਲੇਖਕ ਮੁਤਾਬਕ "ਸਿੱਖ ਧਰਮ ਵਿਚ ਉਸੇ ਨੂੰ ਸ਼ਹੀਦ ਮੰਨਿਆ ਜਾਂਦਾ ਹੈ ਜੋ ਸਿੱਖੀ ਬਾਣੇ ਵਿਚ ਅਤੇ ਸਿੱਖ ਧਰਮ ਵਿਚ ਵਿਸ਼ਵਾਸ ਕਰਦਾ ਹੋਇਆ ਸ਼ਹੀਦ ਹੋਇਆ ਹੋਵੇ।" ਉਹ ਚੰਦਰ ਸ਼ੇਖਰ ਆਜ਼ਾਦ, ਲਾਲਾ ਲਾਜਪਤ ਰਾਏ ਵਗੈਰਾ ਦਾ ਜ਼ਿਕਰ ਕਰਦੇ ਹੋਏ ਲਿਖਦਾ ਹੈ "ਉਪ੍ਰੋਕਤ ਸ਼ਹੀਦਾਂ ਨੇ ਕਿਸੇ ਬਦਲੇ ਦੀ ਭਾਵਨਾ ਤੋਂ ਉਲਟ ਸਮੁੱਚੇ ਹਿੰਦੁਸਤਾਨ ਨੂੰ ਅੰਗ੍ਰੇਜ਼ਾਂ ਤੋਂ ਆਜ਼ਾਦ ਕਰਵਾਉਣ ਲਈ ਕੁਰਬਾਨੀਆਂ ਦਿੱਤੀਆਂ ਸਨ, ਜਦ ਕਿ ਗੁਰੂ ਅਰਜਨ ਦੇਵ, ਗੁਰੂ ਗੋਬਿੰਦ ਸਿੰਘ, ਜਰਨੈਲ ਸਿੰਘ ਭਿੰਡਰਾਂਵਾਲਾ, ਸਤਵੰਤ ਸਿੰਘ, ਕੇਹਰ ਸਿੰਘ, ਹਰਜਿੰਦਰ ਸਿੰਘ ਜਿੰਦਾ ਅਤੇ ਸੁਖਦੇਵ ਸਿੰਘ ਸੁੱਖਾ ਅਤੇ ਕਈ ਹੋਰ ਸਿੱਖ ਸੂਰਮੇ ਜਿਨ੍ਹਾਂ ਨੂੰ ਸ਼ਹੀਦ ਦਾ ਦਰਜਾ ਦਿੱਤਾ ਗਿਆ ਹੈ ਸਿਰਫ਼ ਬਦਲੇ ਦੀ ਭਾਵਨਾ ਖ਼ਾਤਰ ਹੀ ਕੁਰਬਾਨ ਹੋਏ।"

ਇਸ ਕੁਫ਼ਰ ਦੇ ਬਾਅਦ ਉਹ ਲਿਖਦਾ ਹੈ ਕਿ ਮਾਰਕਸੀ ਤਾਂ ਲੋਕ-ਪੱਖੀ ਅਤੇ ਅਗਾਂਹਵਧੂ ਕਦਰਾਂ-ਕੀਮਤਾਂ ਉਸਾਰ ਰਹੇ ਹਨ "ਜਦਕਿ ਸਿੱਖ ਧਰਮ ਅਜੇ ਵੀ ਨਾਮ ਜਪਣ, ਅਰਦਾਸ ਕਰਨ, ਕਿਸਮਤ ਅਤੇ ਵਾਹਿਗੁਰੂ ਉਤੇ ਟੇਕ ਰੱਖਦਾ ਹੋਇਆ ਸਿਰਫ਼ ਸ਼ਰਧਾ ਅਤੇ ਵਿਸ਼ਵਾਸ ਦਾ ਹੋਕਾ ਦੇ ਰਿਹਾ ਹੈ।"

ਹੈ ਨਾ ਹਾਸੋਹੀਣਾ ਕਥਨ ? ਲੇਖਕ ਸਿੱਖਾਂ ਦੇ ਨਾਮ ਜਪਣ, ਅਰਦਾਸ ਕਰਨ, ਵਾਹਿਗੁਰੂ ਉਤੇ ਟੇਕ ਰੱਖਣ ਦੀ ਸ਼ਰਧਾ ਅਤੇ ਵਿਸ਼ਵਾਸ ਤੋਂ ਦੁਖੀ ਹੈ। ਉਸਨੂੰ ਸਿੱਖ ਕਿਸ ਨੂੰ ਸ਼ਹੀਦ ਮੰਨਣ ਅਤੇ ਕਿਸਨੂੰ ਨਾ ਮੰਨਣ ਉਤੇ ਵੀ ਮਲਾਲ ਹੈ। ਗੁਰੂ ਸਾਹਿਬਾਨ ਦੀਆਂ ਸ਼ਹਾਦਤਾਂ ਸੰਬੰਧੀ ਟਿੱਪਣੀ ਕਰਕੇ ਉਸਨੇ ਆਪਣੀ ਅਸਲੀਅਤ ਨੂੰ ਪ੍ਰਗਟ ਕਰ ਦਿੱਤਾ ਹੈ। ਪੂਰੇ ਲੇਖ ਵਿਚ ਉਹ ਆਪ ਬੁੱਧੀਜੀਵੀ ਹੋਣ ਅਤੇ ਵਿਦਵਤਾ ਦੇ ਭਰਮਜਾਲ ਵਿਚ ਗ੍ਰਸਤ ਅਤੇ ਮਾਰਕਸੀ ਫ਼ਿਰਕਾਪ੍ਰਸਤੀ ਦਾ ਸ਼ਿਕਾਰ ਹੈ ਪਰ ਗੱਲਾਂ ਧਾਰਮਿਕ ਫ਼ਿਰਕਾਪ੍ਰਸਤੀ ਖਿਲਾਫ਼ ਕਰਨ ਦੀ ਦੁਹਾਈ ਪਾਉਂਦਾ ਹੈ।

ਮਾਰਕਸਵਾਦ ਇਕ ਸਦੀ ਵਿਚ ਕਿੰਨਾ ਫੈਲਿਆ ਤੇ ਸਿੱਖ ਫ਼ਲਸਫ਼ਾ ਪੰਜ ਸਦੀਆਂ ਬਾਅਦ ਵੀ ਪੰਜਾਬ ਤੱਕ ਹੀ ਸੀਮਿਤ ਹੋਣ ਦੀ ਪੜਚੋਲ ਵੀ ਉਸਦੀ ਸੀਮਿਤ ਸੋਚ ਦਾ ਪ੍ਰਗਟਾਵਾ ਹੈ। ਪਹਿਲੀ ਗੱਲ ਇਹ ਸੱਚ ਨਹੀਂ ਹੈ। **ਗੁਰੂ ਨਾਨਕ ਸਾਹਿਬ ਵੇਲੇ ਹੀ ਸਿੱਖ ਫ਼ਲਸਫ਼ਾ ਬਹੁਤੇ ਏਸ਼ੀਆਈ ਮੁਲਕਾਂ ਤੋਂ ਲੈ ਕੇ ਮੱਧ ਪੂਰਬ ਤੱਕ ਪਹੁੰਚ ਚੁੱਕਿਆ ਸੀ। ਅੱਜ ਆਲੂਆਂ ਵਾਂਗ, ਸਿੱਖ ਸੰਸਾਰ ਦੇ ਹਰ ਕੋਨੇ ਤੱਕ ਫੈਲੇ ਹੋਏ ਹਨ।** ਦੂਸਰਾ, ਇਹ ਕਿ ਮਾਰਕਸਵਾਦ ਸਿਰਫ਼ ਰਾਜਸੱਤਾ ਹਥਿਆਉਣ ਦੇ ਉਦੇਸ਼ ਨਾਲ ਹੀ ਲੋਕ ਸ਼ਕਤੀ ਨੂੰ ਲਾਮਬੰਦ ਕਰਦਾ ਹੈ, ਜਦਕਿ ਸਿੱਖ ਫ਼ਲਸਫ਼ਾ ਲੋਕਾਂ ਨੂੰ ਸਿਰ ਉੱਚਾ ਕਰਕੇ ਅਣਖ ਤੇ ਗੈਰਤ ਨਾਲ ਜੀਉਣ ਦੀ ਜਾਚ ਸਿਖਾਉਣ ਲਈ ਨਿਰੰਤਰ ਘੋਲ ਕਰਦਾ ਆ ਰਿਹਾ ਹੈ। ਜਿਥੇ ਮਾਰਕਸੀ, ਲੋਕਾਂ ਵਿਚ ਰਲ-ਗਡ ਹੋ ਕੇ ਦੂਜਿਆਂ ਦੇ ਪ੍ਰੋਗਰਾਮਾਂ-ਨੀਤੀਆਂ ਨੂੰ ਤਾਰਪੀਡੋ ਕਰਕੇ ਆਪਣੀਆਂ ਚਾਲਾਂ ਨੂੰ ਸਰਅੰਜਾਮ ਦਿੰਦੇ ਹਨ, ਉਥੇ ਸਿੱਖ ਆਪਣੀ ਵਿਲੱਖਣ ਵੇਸ਼-ਭੂਸ਼ਾ ਅਤੇ ਅਕੀਦੇ ਤੇ ਚਲਦੇ ਹੋਏ ਸਰਬੱਤ ਦੇ ਭਲੇ ਲਈ ਨਿਰੰਤਰ ਸੰਘਰਸ਼ਸ਼ੀਲ

ਰਹਿੰਦੇ ਹਨ। ਇਹ ਨਾਮ ਜਪਣ, ਕਿਰਤ ਕਰਨ ਅਤੇ ਵੰਡ ਛਕਣ ਦਾ ਨਤੀਜਾ ਹੀ ਹੈ ਕਿ ਸਿੱਖ ਫਲਸਫੇ ਨਾਲ ਜੁੜੇ ਲੋਕ ਭਾਵੇਂ ਉਹ ਸੰਸਾਰ ਦੇ ਕਿਸੇ ਵੀ ਕੋਨੇ ਵਿਚ ਕਿਉਂ ਨਾ ਹੋਣ, ਕਿਸਮਤ ਦੇ ਆਸਰੇ ਨਹੀਂ, ਕਿਸਮਤ ਦੇ ਘੜਨਹਾਰ ਬਣ ਕੇ ਆਪ ਵੀ ਤੇ ਆਲੇ-ਦੁਆਲੇ ਨੂੰ ਵੀ ਆਰਥਕ ਪੱਖੋਂ ਮਜ਼ਬੂਤੀ ਬਖ਼ਸ਼ਦੇ ਹਨ। ਇਸਦੇ ਉਲਟ ਦੂਰ ਕੀ ਜਾਣਾ, ਭਾਰਤ ਵਿਚ ਹੀ ਜਿਥੇ ਵੀ ਮਾਰਕਸਵਾਦੀ ਰਾਜਨੀਤੀ 'ਤੇ ਕਾਬਜ਼ ਜਾਂ, ਪ੍ਰਭਾਵੀ ਹਨ, ਉਨ੍ਹਾਂ ਸੂਬਿਆਂ ਦੇ ਭਿੱਖਮੰਗੇ ਪੰਜਾਬ ਵਿਚ ਅਤੇ ਹੋਰ ਸਿੱਖ ਇਲਾਕਿਆਂ ਵਿਚ ਭੀਖ ਮੰਗਦੇ ਆਮ ਹੀ ਦੇਖੇ ਜਾ ਸਕਦੇ ਹਨ। ਜਿਥੇ ਮਾਰਕਸਵਾਦੀਆਂ ਨੇ ਰਾਜਨੀਤੀ ਤੇ ਕਾਬਜ਼ ਹੋਣ ਲਈ ਭਾਰਤ ਸਮੇਤ ਤੀਜੀ ਦੁਨੀਆਂ ਦੇ ਬਹੁਤੇ ਮੁਲਕਾਂ ਵਿਚ ਲੋਕ ਸੰਘਰਸ਼ ਦੇ ਨਾਂ ਹੇਠਾਂ ਆਤੰਕ ਤੇ ਅਪਰਾਧ ਨਾਲ ਅਸ਼ਾਂਤੀ ਫੈਲਾਈ ਹੋਈ ਹੈ ਉਥੇ ਹੀ ਸਿੱਖਾਂ ਨੇ ਜਿਥੇ ਵੀ ਉਹ ਹਨ ਆਪਣੀ ਮਿਹਨਤ-ਸਿਰੜ ਤੇ ਸਿਦਕ ਸਦਕਾ ਉਸ ਸੂਬੇ, ਉਸ ਮੁਲਕ ਨੂੰ ਮਜ਼ਬੂਤੀ ਬਖ਼ਸ਼ੀ ਹੋਈ ਹੈ। ਇਸ ਤਰ੍ਹਾਂ ਇਹ ਗੁਰੂ ਗ੍ਰੰਥ ਸਾਹਿਬ ਦੇ ਫ਼ਲਸਫ਼ੇ ਦਾ ਚਮਤਕਾਰ ਹੀ ਹੈ।

ਰਹੀ ਗੱਲ ਸਿੱਖ ਧਾਰਮਿਕ ਤੇ ਸਿਆਸੀ ਨੇਤਾਵਾਂ ਅਤੇ ਪਾਠੀ ਤੇ ਰਾਗੀ ਸਿੰਘਾਂ ਦੀ ਚੌਧਰ, ਘਟੀਆ ਰਾਜਨੀਤੀ, ਨੈਤਿਕ ਪਤਨ, ਮਾਦਾ ਭਰੂਣ ਹੱਤਿਆ, ਭ੍ਰਿਸ਼ਟਾਚਾਰ ਵਿਚ ਲਿਪਤ ਹੋਣ ਤੋਂ ਲੈ ਕੇ ਸਿੱਖ ਜਗਤ ਵਿਚ ਘੁਸਪੈਠ ਕਰ ਚੁੱਕੇ ਪੁਜਾਰੀਵਾਦ, ਵਿਗਿਆਨਕ-ਤਰਕਸ਼ੀਲ ਸੋਚ ਸਮੇਤ ਸਿੱਖੀ ਦੇ ਸੁਨਹਿਰੀ ਅਸੂਲਾਂ ਤੋਂ ਪਾਸਾ ਵੱਟਣ ਦੇ ਕਾਰਨਾਂ ਦੀ ਤਾਂ ਇਸਦੇ ਪਿੱਛੇ ਵੀ ਕਈ ਹੋਰ ਕਾਰਨਾਂ ਦੇ ਨਾਲ-ਨਾਲ ਅਜੋਕੇ ਨਿਘਾਰ ਲਈ ਬ੍ਰਾਹਮਣਵਾਦ ਅਤੇ ਮਾਰਕਸਵਾਦ ਦੀ ਨਾਸਤਕਤਾ ਹੀ ਜ਼ਿੰਮੇਵਾਰ ਹੈ। ਸਿੱਖੀ ਸਰੂਪ ਵਾਲੇ ਸਿਆਸਤਦਾਨਾਂ ਨੇ ਗੁਰੂ ਗ੍ਰੰਥ ਸਾਹਿਬ ਜੀ ਤੋਂ ਅਗਵਾਈ ਲੈਣ ਦੀ ਬਜਾਇ ਮਨੂ ਸਿਮ੍ਰਤੀ ਜਾਂ ਮਾਰਕਸੀ ਲਿਟਰੇਚਰ ਤੋਂ ਅਗਵਾਈ ਲੈ ਕੇ ਸਿੱਖਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਇਸਤੇਮਾਲ ਕਰਕੇ ਆਪਣੀਆਂ ਸਿਆਸੀ ਰੋਟੀਆਂ ਹੀ ਸੇਕੀਆਂ ਹਨ।

ਇਸ ਟਿੱਪਣੀ ਤੇ ਵੀ ਲੇਖਕ ਦੀ ਸੋਚ 'ਤੇ ਤਰਸ ਆਉਂਦਾ ਹੈ ਕਿ ਗੁਰੂ ਅਰਜਨ ਦੇਵ ਜੀ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਸਿਰਫ਼ ਬਦਲੇ ਦੀ ਭਾਵਨਾ ਖਾਤਰ ਕੁਰਬਾਨ ਹੋਏ। ਇਹ ਗੁਰੂ ਨਾਨਕ ਦਾ ਮਨੁੱਖਵਾਦ, ਸਮਾਜਵਾਦ ਅਤੇ ਤਰਕਸ਼ੀਲ ਵਿਗਿਆਨਕ ਸੋਚ ਅਤੇ ਹੌਸਲਾ ਹੀ ਸੀ ਕਿ ਉਨ੍ਹਾਂ ਕਾਲਪਨਿਕ ਮਿਥਿਹਾਸਕ ਰੂੜ੍ਹੀਵਾਦੀ, ਕਦਰਾਂ ਅਤੇ ਅੰਧ-ਵਿਸ਼ਵਾਸੀ ਰਵਾਇਤਾਂ ਨੂੰ ਚੁਣੌਤੀ ਦਿੱਤੀ। ਕਾਜ਼ੀਆਂ ਦੀ ਟੇਕ ਤੇ ਚਲਦੇ ਹੁਕਮਰਾਨਾਂ ਅਤੇ ਬ੍ਰਾਹਮਣੀ ਸੋਚ ਵਿਚ ਗ਼ਲਤਾਨ ਹੋਏ ਸਮਾਜ ਨੂੰ ਹਲੂਣਿਆ। ਦਬੇ-ਕੁਚਲੇ ਲੋਕਾਂ ਨੂੰ ਆਪਾ ਵਾਰਨ ਵਾਲਾ ਸਵਾ ਲੱਖ ਨਾਲ ਇਕੱਲੇ ਹੀ ਟੱਕਰ ਲੈ ਸਕਣ ਵਾਲਾ ਸੂਰਬੀਰ ਯੋਧਾ ਬਣਾ ਕੇ ਸਦੀਆਂ ਤੋਂ ਚਲੀ ਆ ਰਹੀ ਸਲਤਨਤ ਦੀਆਂ ਜੜ੍ਹਾਂ ਹਿਲਾ ਦਿੱਤੀਆਂ। ਨਤੀਜਤਨ ਦੋਵੇਂ ਹੀ ਸਿੱਖਾਂ ਦੇ ਪੱਕੇ ਦੁਸ਼ਮਣ ਬਣ ਗਏ ਅਤੇ ਆਨੇ-ਬਹਾਨੇ ਘੁਸਪੈਠ ਅਤੇ ਕਤਲ ਤੱਕ ਕਰ ਦੇਣ ਦੀਆਂ ਸਾਜ਼ਿਸ਼ਾਂ ਕਰਦੇ ਰਹੇ।

ਲੋਕ-ਪੱਖੀ ਅਤੇ ਮਨੁੱਖੀ ਹੱਕਾਂ ਦੀ ਦੁਹਾਈ ਦੇਣ ਵਾਲੇ ਮਾਰਕਸਵਾਦ ਦੇ ਮੁਲਕਾਂ ਵਿਚ ਮਨੁੱਖੀ ਘੁਟਣ ਦਾ ਹੀ ਨਤੀਜਾ ਹੈ ਰੂਸ ਟੁਕੜੇ-ਟੁਕੜੇ ਹੋ ਕੇ ਗਲਾਸਨਾਸਤ (ਖੁਲ੍ਹੇ ਆਸਮਾਨ) ਦੀ ਪਾਲਿਸੀ ਤੇ ਚੱਲਣ ਲਈ ਮਜਬੂਰ ਹੋਇਆ ਅਤੇ ਚੀਨ ਵਿਚ ਤਿਆਨਾਮਿਨ ਚੌਕ ਦਾ ਨਰਸੰਘਾਰ ਕਿਸੇ ਨੂੰ ਭੁੱਲਿਆ ਨਹੀਂ ਹੈ। ਇਸਦੇ ਉਲਟ ਬੰਦਾ ਸਿੰਘ ਬਹਾਦਰ ਜਾਂ ਫਿਰ ਲਗਭਗ ਅੱਧੀ ਸਦੀ ਦਾ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਪ੍ਰਜਾਤੰਤਰੀ ਪ੍ਰਣਾਲੀ ਦੇ ਢਕੌਂਸਲੇ ਤੋਂ ਬਗ਼ੈਰ ਵੀ ਪੂਰਨ ਲੋਕ-ਪੱਖੀ ਅਤੇ ਮਨੁੱਖੀ ਹੱਕਾਂ ਦਾ ਰਖਵਾਲਾ ਹੋਣ ਦੀ ਮਿਸਾਲ ਵਜੋਂ ਗਿਣਿਆ ਜਾਂਦਾ ਹੈ।

ਇਸ ਲੇਖ ਦਾ ਜ਼ਿਕਰ ਇਥੇ ਕਰਨ ਦਾ ਮਕਸਦ ਇਹ ਦੱਸਣਾ ਹੀ ਹੈ ਕਿ ਸਾਡੀ ਜੀਵਨ-ਸ਼ੈਲੀ ਦੇ ਪਤਨ ਸਦਕਾ ਹੀ ਵੈਰੀਆਂ ਨੂੰ ਮੌਕਾ ਮਿਲਦਾ ਹੈ ਕਿ ਉਹ ਸਾਡੀਆਂ ਕਮਜ਼ੋਰੀਆਂ ਨੂੰ ਉਭਾਰ ਕੇ ਸਿੱਖੀ ਵਿਰਸੇ 'ਤੇ ਚੋਟ ਕਰ ਸਕਣ। ਸਿੱਖੀ ਦਾ ਸਤਿਕਾਰ ਸਾਡੇ ਕਿਰਦਾਰ ਤੇ ਮੁਨੱਸਰ ਕਰਦਾ ਹੈ। ਆਮ ਲੋਕਾਂ ਵਰਗੀਆਂ ਕਮਜ਼ੋਰੀਆਂ ਨਾਲ ਗ੍ਰਸਤ ਹੋ ਕੇ ਨਾ ਤਾਂ ਅਸੀਂ ਆਦਰਸ਼ਕ ਮਨੁੱਖ ਹੋਣ ਦਾ ਦਾਅਵਾ ਕਰ ਸਕਦੇ ਹਾਂ, ਨਾ ਹੀ ਗੁਰਸਿੱਖ ਹੋਣ ਦਾ। ਬਲਕਿ ਬਾਣੀ ਤੇ ਬਾਣੇ ਦੋਹਾਂ ਦਾ ਨਿਰਾਦਰ ਕਰ ਰਹੇ ਹਾਂ। ਇਸ ਲਈ ਅੱਜ ਦੀ ਲੋੜ ਹੈ ਆਪਾ-ਪੜਚੋਲ ਦੀ। ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਨਾਲ ਇਸ਼ਕ ਹਕੀਕੀ ਪੈਦਾ ਕਰਨ ਦੀ ਤਾਂ ਜੋ ਸਾਡੀ ਸੋਚ ਸਾਡੇ ਵਿਚਾਰਾਂ ਵਿਚ ਗੁਰਮਤਿ ਰਚ-ਵੱਸ ਜਾਵੇ ਅਤੇ ਮੱਲੋ-ਮੱਲੀ ਸਾਡੇ ਕਰਮ ਗੁਰੂ ਪਿਆਰ, ਗੁਰੂ ਸੋਝੀ ਨਾਲ ਹੁਕਮ ਅਨੁਸਾਰੀ ਹੋ ਕੇ ਹੱਕ-ਸੱਚ ਇਨਸਾਫ਼ ਦੇ ਗਾਡੀ ਰਾਹ 'ਤੇ ਚੱਲਣ ਲੱਗ ਜਾਣ। ਸਾਡੀ ਤਰਜ਼-ਏ-ਜ਼ਿੰਦਗੀ ਹੀ ਪਤਿਤ ਹੋ ਰਹੀ ਸਿੱਖ ਪਨੀਰੀ ਦੀ ਸੋਚ ਨੂੰ ਬਦਲਣ ਵਿਚ ਕਾਮਯਾਬ ਹੋ ਸਕੇਗੀ ਅਤੇ ਸ਼ਰਤੀਆ ਤੌਰ 'ਤੇ ਉਹ ਵੀ ਸਿੱਖ ਫੁਲਵਾੜੀ ਦੇ ਮਹਿਕਦੇ ਫੁੱਲ ਬਣ ਜਾਣਗੇ।

## ਅਸੀਂ ਖ਼ਿਮਾ ਚਾਹੁੰਦੇ ਹਾਂ

ਸਤੰਬਰ 2004 ਦੀ ਸਿੱਖ ਫੁਲਵਾੜੀ ਵਿਚ ਭਗਤ ਨਾਮਦੇਵ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਬਦਾਂ ਦੀ ਗਿਣਤੀ 4 ਛਪ ਗਈ ਹੈ।

ਸਾਨੂੰ ਅਫ਼ਸੋਸ ਹੈ ਕਿ ਪਰੂਫ਼ ਰੀਡਿੰਗ ਅਤੇ ਪ੍ਰੈੱਸ ਦੀ ਅਣਗਹਿਲੀ ਕਾਰਨ ਭਗਤ ਨਾਮਦੇਵ ਜੀ ਦੇ ਸ਼ਬਦਾਂ ਦੀ ਗਿਣਤੀ ਗਲਤ ਛਪ ਗਈ ਹੈ। ਭਗਤ ਨਾਮਦੇਵ ਜੀ ਦੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਕੁਲ 61 ਸ਼ਬਦ ਅੰਕਿਤ ਹਨ।

# ਟੀ. ਵੀ. ਚੈਨਲਾਂ ਦੇ ਨਾਂ ਖੁਲ੍ਹੀ ਚਿੱਠੀ

ਸ: ਖਜ਼ਾਨ ਸਿੰਘ, ਕਪੂਰਥਲਾ

ਪ੍ਰਮੁੱਖ ਟੈਲੀਵੀਯਨ/ਕੇਬਲ ਚੈਨਲ ਦੇ ਮਾਲਕ ਵੀਰੋ,

ਇਸ ਅਜੋਕੇ ਯੁੱਗ ਵਿਚ ਸਾਇੰਸ ਦੀ ਵੱਡੀ ਦੇਣ ਹੈ ਕਿ ਅਸੀਂ ਘਰ ਬੈਠੇ ਹੀ ਜ਼ਿੰਦਗੀ ਦੇ ਵੱਖ-ਵੱਖ ਵਿਸ਼ਿਆਂ 'ਤੇ ਜਾਣਕਾਰੀ ਤੇ ਮਨੋਰੰਜਨ ਲੈ ਸਕਦੇ ਹਾਂ। ਆਪ ਜੀ ਬੜੇ ਸੂਝਵਾਨ ਤੇ ਪੜ੍ਹੇ-ਲਿਖੇ ਸੱਜਣ ਹੋ। ਜਿਥੇ ਆਪ ਜੀ ਨੇ ਟੈਲੀਵਿਯਨ ਦੇ ਮਾਧਿਅਮ ਰਾਹੀਂ ਆਪਣੇ ਜੀਵਨ ਨਿਰਬਾਹ ਦੇ ਵਸੀਲੇ ਨੂੰ ਚੁਣਿਆ ਹੈ ਉਥੇ ਆਪ ਆਮ ਜਨਤਾ ਨੂੰ ਮਨੋਰੰਜਨ ਦਾ ਵਸੀਲਾ ਘਰ ਬੈਠੇ ਹੀ ਦੇ ਰਹੇ ਹੋ ਪਰ ਇਹ ਸਾਰਾ ਕੁਝ ਤਾਂ ਹੀ ਸੁਚੱਜਾ ਤੇ ਸੋਹਣਾ ਕਿਹਾ ਜਾ ਸਕਦਾ ਹੈ ਜੇਕਰ ਆਪ ਆਪਣੇ ਪ੍ਰੋਗਰਾਮ ਭਾਰਤੀ ਸਭਿਆਚਾਰ, ਪੰਜਾਬੀ ਰਹਿਣ-ਸਹਿਣ, ਸਿੱਖ ਗੁਰੂਆਂ ਤੇ ਹੋਰ ਸੰਤਾਂ ਦੇ ਦੱਸੇ ਉਪਦੇਸ਼ਾਂ ਨੂੰ ਸਾਹਮਣੇ ਰੱਖ ਕੇ ਬਣਾਓ। ਇਖਲਾਕੀ ਤੇ ਨੈਤਿਕ ਕਦਰਾਂ-ਕੀਮਤਾਂ ਨੂੰ ਸਾਹਮਣੇ ਰੱਖ ਕੇ ਬਣਾਇਆ ਪ੍ਰੋਗਰਾਮ ਕਾਮਯਾਬ ਤੇ ਸਮਾਜ ਵਿਚ ਪ੍ਰਵਾਨ ਸਮਝਿਆ ਜਾਵੇਗਾ ਪਰ ਦੱਸੀਆਂ ਕਦਰਾਂ ਕੀਮਤਾਂ ਨੂੰ ਲਾਂਭੇ ਰੱਖ ਕੇ ਜੋ ਪ੍ਰੋਗ੍ਰਾਮ ਬਣਨਗੇ ਉਹ ਬਿਲਕੁਲ ਹੀ ਕੋਝੇ, ਗੰਦੇ ਤੇ ਨਾ ਦੇਖੇ ਜਾ ਸਕਣ ਵਾਲੇ ਹੋਣਗੇ। ਹੋ ਸਕਦਾ ਹੈ ਇਹਨਾਂ ਪ੍ਰੋਗਰਾਮਾਂ ਵਿਚ ਤੁਹਾਡੀ ਆਮਦਨ ਜ਼ਿਆਦਾ ਹੋਵੇ ਪਰ ਕੇਵਲ ਵੱਡੀ ਮੋਟੀ ਰਕਮ ਕਮਾ ਲੈਣੀ ਤੇ ਚਾਰ ਚੁਫੇਰੇ ਗੰਦਗੀ ਫੈਲਾ ਦੇਣੀ ਕਿਸੇ ਤਰ੍ਹਾਂ ਭੀ ਠੀਕ ਨਹੀਂ ਸਮਝਿਆ ਜਾ ਸਕਦਾ। ਹੋ ਸਕਦਾ ਹੈ ਆਪ ਘਟੀਆ ਪ੍ਰੋਗਰਾਮ ਦੇ ਕੇ ਕਾਨੂੰਨ ਤੋਂ ਬਚੇ ਰਹੋ ਜਾਂ ਬਚੇ ਰਹਿਣ ਦਾ ਉਪਰਾਲਾ ਕਰ ਲਵੋ ਪਰ ਯਾਦ ਰੱਖੋ ਆਪਣੇ ਸਮਾਜ, ਆਪਣੇ ਭਾਈਚਾਰੇ ਤੇ ਆਉਣ ਵਾਲੀਆਂ ਨਸਲਾਂ ਦੇ ਜੀਵਨ ਨੂੰ ਕਲੰਕਤ ਕਰਨ ਦੇ ਤੁਸੀਂ ਸਿੱਧੇ ਜ਼ਿੰਮੇਵਾਰ ਹੋਵੋਗੇ। ਜ਼ਿੰਦਗੀ ਕੇਵਲ ਬਹੁਤਾ ਧਨ ਕਮਾਉਣ ਲਈ ਹੀ ਨਹੀਂ ਮਿਲੀ ਬਲਕਿ ਨਾਲ ਹੀ ਅੱਛੇ ਸ਼ਹਿਰੀ, ਅੱਛੇ ਇਨਸਾਨ ਬਣਨ ਲਈ ਵੀ ਮਿਲੀ ਹੈ। ਬੁਰੇ ਤੇ ਗੰਦੇ ਪ੍ਰੋਗਰਾਮਾਂ ਨਾਲ ਸਮਾਜ ਵਿਚ ਹੀ ਗੰਦਗੀ ਫੈਲਾਉਣ ਦੇ ਭਾਗੀਦਾਰ ਹੀ ਤੁਸੀਂ ਨਹੀਂ ਰਹੋਗੇ ਬਲਕਿ ਆਪਣਾ ਆਚਰਨ ਭੀ ਕਲੰਕਤ ਕਰੋਗੇ। ਤੁਹਾਡੇ ਵਿਚੋਂ ਬਹੁਤ ਸਾਰੇ ਸੱਜਣ ਪੰਜਾਬੀ ਹੋਣਗੇ ਤੇ ਕੁਝ ਗੈਰ-ਪੰਜਾਬੀ ਭੀ। ਤੁਹਾਨੂੰ ਪੰਜਾਬ ਤੇ ਖ਼ਾਸ ਤੌਰ ਤੇ ਸਿੱਖ ਧਰਮ ਦੀਆਂ ਪਰੰਪਰਾਵਾਂ ਜ਼ਰੂਰ ਪਤਾ ਹੋਣਗੀਆਂ। ਫਿਰ ਭੀ ਮੈਂ ਇਕ ਨਿਮਾਣਾ ਜਿਹਾ ਗੁਰੂ ਦਾ ਸੇਵਕ ਤੁਹਾਡੇ ਧਿਆਨ ਵਿਚ ਹੇਠ ਲਿਖੇ ਜ਼ਰੂਰੀ ਨੁਕਤੇ ਪੇਸ਼ ਕਰਦਾ ਹਾਂ ਤੇ ਆਸ ਹੈ ਕਿ ਤੁਸੀਂ ਉਹਨਾਂ ਨੂੰ ਜ਼ਰੂਰ ਕਬੂਲ ਕਰੋਗੇ।

ਸਿੱਖ ਧਰਮ ਤੇ ਸਿੱਖੀ ਦਸਵੇਂ ਪਾਤਸ਼ਾਹ ਸਾਹਿਬ ਗੁਰੂ ਗੋਬਿੰਦ ਸਿੰਘ ਦੀ ਦੇਣ ਹੈ। ਗੁਰੂ ਸਾਹਿਬ ਅੱਛੇ ਤੇ ਪ੍ਰਵਾਨ ਸਿੱਖ ਨੂੰ ਸਿਰ ਤੇ ਕੇਸ, ਮੂੰਹ ਤੇ ਦਾੜ੍ਹਾ, ਕੱਛਾ, ਕੜਾ, ਕ੍ਰਿਪਾਨ ਤੇ ਕੰਘਾ ਰੱਖਣ ਦੀ ਹਦਾਇਤ ਕਰਦੇ ਹਨ। ਜੋ ਲੋਕ ਸਿੱਖ ਹੁੰਦਿਆਂ ਜਾਂ ਸਿੱਖਾਂ ਦੇ ਘਰ ਜਨਮ ਲੈ ਕੇ ਗੁਰੂ ਸਾਹਿਬ ਦੀਆਂ ਉਪਰ ਦੱਸੀਆਂ ਹਦਾਇਤਾਂ ਦੀ ਉਲੰਘਣਾ ਕਰਦੇ ਹਨ ਉਹ ਪਤਿਤ ਹਨ ਤੇ ਗੁਰੂ ਘਰ ਵਲੋਂ ਅਪ੍ਰਵਾਨ ਹਨ। ਗੁਰੂ ਸਾਹਿਬ ਹਰਗਿਜ਼ ਉਸਨੂੰ ਸਿੱਖ ਨਹੀਂ ਮੰਨਦੇ ਜੋ ਦਾੜ੍ਹੀਆਂ ਕੱਟਦੇ ਹਨ, ਸਿਰ ਦੇ ਵਾਲ ਮੁਨਾਂਦੇ ਹਨ। ਗੁਰੂ ਦਾ ਖਾਲਸਾ ਉਹੀ ਹੈ ਜੋ ਗੁਰੂ ਜੀ ਦੇ ਦੱਸੇ ਮਾਰਗ ਤੇ ਚੱਲ ਕੇ ਹਰਗਿਜ਼ ਵਾਲ ਨਹੀਂ ਮੁਨਾਉਂਦਾ। ਤੁਹਾਡੇ ਤਕਰੀਬਨ ਹਰ ਸੀਰੀਅਲ ਤੇ ਪ੍ਰੋਗਰਾਮ ਵਿਚ ਸਿੱਖਾਂ ਨੂੰ ਕਟੀਆਂ ਦਾੜ੍ਹੀਆਂ, ਕੱਟੇ ਕੇਸ, ਸਿਰ ਤੇ ਪੱਗਾਂ ਦੀ ਥਾਂ ਟੋਪੀਆਂ ਤੇ ਉਹਨਾਂ ਦੀ ਔਲਾਦ ਸਾਰੀ ਵਾਲ ਕੱਟੀ ਦਿਖਾਈ ਹੁੰਦੀ ਹੈ। ਏਸ ਤਰ੍ਹਾਂ ਕਰਕੇ ਤੁਸੀਂ ਸਿੱਖ ਧਰਮ ਦਾ ਤੇ ਸਿੱਖੀ ਦਾ ਭਾਰੀ ਨਿਰਾਦਰ ਕਰ ਰਹੇ ਹੋ। ਪੰਜਾਬ ਵਿਚ ਤੇ ਬਾਹਰ ਲੱਖਾਂ ਸਿੱਖ ਘਰਾਣੇ ਹਨ ਜੋ ਅੰਮ੍ਰਿਤਧਾਰੀ ਹਨ, ਗੁਰੂ ਦੀ ਮਰਯਾਦਾ ਨੂੰ ਮੰਨਦੇ ਹਨ ਤੇ ਆਪਣਾ ਜੀਵਨ ਖੁਸ਼ੀ ਖੁਸ਼ੀ ਗੁਰੂ ਦੇ ਉਪਦੇਸ਼ਾਂ ਅਨੁਸਾਰ ਬਿਤਾਉਂਦੇ ਹਨ।

ਕੀ ਤੁਸੀਂ ਇਸ ਤਰ੍ਹਾਂ ਦੇ ਸਿੱਖ ਦਾ ਸੀਰੀਅਲ ਨਹੀਂ ਬਣਾ ਸਕਦੇ? ਸ਼ਾਇਦ ਤੁਹਾਨੂੰ ਸਿੱਖੀ ਦੀ ਹੇਠੀ ਕਰਨ ਦਾ ਅਨੰਦ ਜ਼ਿਆਦਾ ਆਉਂਦਾ ਹੋਵੇ ਇਸ ਲਈ ਨਹੀਂ। ਪਰ ਯਾਦ ਰੱਖੋ ਇਸ ਤਰ੍ਹਾਂ ਕਲੰਕਤ ਸੀਰੀਅਲ ਨਾਲ ਤੁਸੀਂ ਸਾਰਾ ਸਮਾਜ ਕਲੰਕਤ ਕਰ ਰਹੇ ਹੋ ਤੇ ਤੁਸੀਂ ਇਸ ਦੇ ਪੂਰੇ ਜ਼ਿੰਮੇਵਾਰ ਹੋ।

2. ਸਿੱਖਾਂ ਦੇ ਪਰਿਵਾਰਾਂ ਵਿਚ ਤੇ ਸਾਰੇ ਪੰਜਾਬੀ ਭਾਈਚਾਰੇ ਵਿਚ ਇਸਤਰੀਆਂ ਦੇ ਗੁੱਤਾਂ ਕੀਤੀਆਂ ਹੁੰਦੀਆਂ ਹਨ ਤੇ ਵਾਲ ਮੁੰਨਣ ਨੂੰ ਪਤਿਤਪੁਣਾ ਬਦਸ਼ਗਨੀ ਮੰਨਿਆ ਗਿਆ ਹੈ। ਤੁਹਾਡੇ ਹਰ ਸੀਰੀਅਲ ਵਿਚ ਕੋਈ ਗੁੱਤ ਵਾਲੀ ਇਸਤਰੀ ਨਹੀਂ ਰਹੀ। ਸਭ ਦੇ ਕੱਟੇ ਵਾਲ ਤੇ ਬਾਕੀ ਰਹਿੰਦੇ ਮੋਢਿਆਂ ਉੱਤੇ ਸੁੱਟੇ ਹੋਏ ਹਨ। ਪੰਜਾਬ ਵਿਚ ਤੇ ਸਿੱਖੀ ਸਰੂਪ ਵਿਚ ਅੱਜ ਭੀ ਸਾਰੇ ਪਰਿਵਾਰਾਂ ਵਿਚ ਕੁੜੀਆਂ ਗੁੱਤਾਂ ਨਹੀਂ ਕੱਟਦੀਆਂ। ਸਿਰਫ਼ ਤੁਹਾਡੇ ਸੀਰੀਅਲ ਉਤਸ਼ਾਹ ਦੇਂਦੇ ਹਨ ਕਿ ਵਾਲ ਕੱਟੋ ਤੇ ਸਾਡੇ ਪ੍ਰੋਗਰਾਮਾਂ ਵਿਚ ਭਾਗ ਲਵੋ ਵਰਨਾ ਨਹੀਂ। ਇਹ ਸਾਰਾ ਪੱਛਮੀ ਕਲਚਰ, ਅਮਰੀਕੀ ਕਲਚਰ ਹੈ। ਹੋ ਸਕਦਾ ਹੈ ਉਹਨਾਂ ਨੂੰ ਭਾਉਂਦਾ ਹੋਵੇ ਪਰ ਸਾਡੇ ਬੱਚਿਆਂ ਤੇ ਇਸਤਰੀਆਂ ਤੇ ਠੋਸਣ ਦੀ ਕੋਸ਼ਿਸ਼ ਨਾ ਕਰੋ। ਪੰਜਾਬ ਵਿਚ ਸਭ ਘਰਾਂ ਦੀਆਂ ਇਸਤਰੀਆਂ ਗੁੱਤਾਂ ਹੀ ਕਰਦੀਆਂ ਹਨ। ਰੱਬ ਦਾ ਸ਼ੁਕਰ ਹੈ ਉਹ ਤੁਹਾਡੇ ਸੀਰੀਅਲ ਦੀਆਂ ਨਾਇਕਾਵਾਂ ਦੇ ਮਗਰ ਨਹੀਂ ਲੱਗੀਆਂ।

3. ਸੰਗੀਤ ਦੇ ਚੈਨਲ ਪਤਿਤ ਹੋਏ ਸਿੱਖ ਮੁੰਡਿਆਂ ਨੂੰ ਹੱਲਾਸ਼ੇਰੀ ਦੇ ਕੇ ਘਟੀਆ ਤੇ ਅਸੱਭਿਅ ਸ਼ਬਦਾਵਲੀ ਵਾਲੇ ਗਾਣੇ ਗੁਆ ਰਹੇ ਹਨ। ਅਜਿਹੇ ਪਤਿਤ ਨਾਇਕ ਅੱਧਨੰਗੀਆਂ ਕੁੜੀਆਂ ਨਾਲ ਨੱਚ ਕੇ ਪੰਜਾਬੀ ਸਭਿਆਚਾਰ ਦਾ ਨੰਗਾ ਨਾਚ ਕਰ ਰਹੇ ਹਨ। ਹੋ ਸਕਦਾ ਹੈ ਤੁਹਾਨੂੰ ਇਹਨਾਂ ਪ੍ਰੋਗਰਾਮਾਂ ਵਿਚ ਚੰਗੇ ਪੈਸਿਆਂ ਦੀ ਖੱਟੀ ਹੁੰਦੀ ਹੋਵੇ ਪਰ ਤੁਸੀਂ ਕਦੀ ਵੀ ਨਹੀਂ ਸੋਚਿਆ ਕਿ ਪੰਜਾਬ ਦੇ ਨੌਜੁਆਨ ਤਬਕੇ ਦਾ ਜੀਵਨ ਖਟਾਈ 'ਚ ਪੈ ਰਿਹਾ ਹੈ, ਕਿੰਨਾ ਗੰਧਲਾ ਹੋ ਰਿਹਾ ਹੈ। ਇਹੋ ਜਿਹੇ ਗੰਦੇ ਗੀਤ ਸੁਣਾ ਕੇ ਤੁਸੀਂ ਪੰਜਾਬ ਦੀ ਜੁਆਨ ਪੀੜ੍ਹੀ ਨੂੰ ਕਿੰਨਾ ਕੁ ਸੁਹਣਾ ਜੀਵਨ ਬਣਾਉਣ ਦੀ ਆਸ ਕਰੋਗੇ ਪਰ ਤੁਹਾਨੂੰ ਕੀ ਤੁਹਾਡੇ ਤਾਂ ਪੈਸੇ ਪੂਰੇ ਹੋ ਰਹੇ ਹਨ। ਪੰਜਾਬੀ ਸਭਿਆਚਾਰ ਦਾ ਕਿੰਨਾ ਕੁ ਘਾਣ ਹੋ ਰਿਹਾ ਹੈ ਇਹ ਤੁਹਾਨੂੰ ਜਾਣਨ ਦੀ ਲੋੜ ਨਹੀਂ।

4. ਮੈਂ ਕਈ ਚੈਨਲਾਂ 'ਤੇ ਦੇਖਿਆ ਹੈ, ਪਤਿਤ ਹੋਏ ਮੁੰਡਿਆਂ 'ਤੇ ਗੁਰੂਆਂ ਲਈ ਤੇ ਖਾਲਸਾ ਪੰਥ ਲਈ ਗੀਤ ਗਾਉਂਦਿਆਂ ਹੋਇਆਂ। ਜੋ ਆਪ ਹੀ ਖਾਲਸਾ ਪੰਥ ਤੋਂ ਨਕਾਰੇ ਗਏ ਹੋਣ, ਜੋ ਗੁਰੂਆਂ ਦੀਆਂ ਨਜ਼ਰਾਂ ਵਿਚ ਗਿਰ ਚੁੱਕੇ ਹੋਣ, ਭਲਾ ਉਨ੍ਹਾਂ ਦੇ ਗੀਤ ਕੀ ਮਹੱਤਤਾ ਰੱਖਦੇ ਹਨ? ਹਾਂ ਉਹ ਗਾਇਕ

(ਬਾਕੀ ਸਫ਼ਾ 41 'ਤੇ)

# ਖ਼ਬਰਨਾਮਾ ਅਤੇ ਸਰਗਰਮੀਆਂ

### ਬਰਤਾਨਵੀ ਸਿੱਖਾਂ ਵਲੋਂ ਸਰਬ-ਪਾਰਟੀ ਸੰਸਦੀ ਗੁੱਟ ਬਣਾਉਣ ਦਾ ਫ਼ੈਸਲਾ

ਜਲੰਧਰ, 9 ਮਾਰਚ—ਜੋ ਭਾਰਤ ਵਿਚ ਸੰਭਵ ਨਹੀਂ ਹੋ ਸਕਿਆ, ਉਹ ਬਰਤਾਨੀਆ ਵਿਚ ਹੋਣ ਜਾ ਰਿਹਾ ਹੈ। ਭਾਰਤ ਵਿਚ ਸਿੱਖਾਂ ਦੇ ਮਸਲਿਆਂ ਲਈ ਸਾਂਝੇ ਤੌਰ ਤੇ ਆਵਾਜ਼ ਉਠਾਉਣ ਲਈ ਪਾਰਟੀ ਪੱਧਰ ਤੋਂ ਉੱਪਰ ਉਠ ਕੇ ਸਿੱਖਾਂ ਦਾ ਇਕ ਸੰਸਦੀ ਗੁੱਟ ਕਾਇਮ ਕਰਨ ਦੇ ਯਤਨ ਅਸਫਲ ਹੀ ਨਹੀਂ ਰਹੇ ਸਗੋਂ ਸਿੱਖ ਮਸਲਿਆਂ ਵਾਸਤੇ ਦੇਸ਼ ਭਰ ਦੇ ਵੱਖ-ਵੱਖ ਸੰਸਦ ਮੈਂਬਰਾਂ ਤੋਂ ਲਗਾਤਾਰ ਸਮਰਥਨ ਲੈਣ ਲਈ ਸੰਸਦ ਮੈਂਬਰਾਂ ਦੇ ਇਕ ਸਿੱਖ ਸਮਰਥਕ ਗਰੁੱਪ ਦਾ ਗਠਨ ਵੀ ਇਥੇ ਅਜੇ ਤਾਈਂ ਇਕ ਸੁਪਨਾ ਹੀ ਹੈ। ਉਧਰ ਬਰਤਾਨੀਆਂ ਵਿਚ ਸਿੱਖਾਂ ਵਲੋਂ ਸਿੱਖਾਂ ਲਈ ਸਮਰਥਨ ਵਾਸਤੇ ਇਕ ਸਰਬ ਪਾਰਟੀ ਪਾਰਲੀਮਾਨੀ ਗਰੁੱਪ ਬਣਾਉਣ ਦਾ ਐਲਾਨ ਕੀਤਾ ਗਿਆ ਹੈ ਜਿਸ ਵਿਚ ਨਾ ਕੇਵਲ ਉਥੇ ਦੇ ਚਾਰ ਸਿੱਖ ਐਮ. ਪੀ. ਅਤੇ ਇਕ ਸਿੱਖ ਲੌਰਡ ਕਿੰਗ ਹੀ ਸ਼ਾਮਲ ਹੋਣਗੇ ਸਗੋਂ ਇਸ ਗਰੁੱਪ ਨੂੰ ਲਗਪਗ 100 ਸੰਸਦ ਮੈਂਬਰਾਂ ਦਾ ਸਮਰਥਨ ਮਿਲਣ ਦੀ ਉਮੀਦ ਜਤਾਈ ਜਾ ਰਹੀ ਹੈ।

### ਨਨਕਾਣਾ ਸਾਹਿਬ ਤੋਂ ਵਾਹਗਾ ਤੱਕ ਦੋ-ਮਾਰਗੀ ਸੜਕ ਦਾ ਨੀਂਹ ਪੱਥਰ ਰੱਖਿਆ

ਨਨਕਾਣਾ ਸਾਹਿਬ, 16 ਮਾਰਚ—ਭਾਰਤ ਅਤੇ ਪਾਕਿਸਤਾਨ ਵਿਚਕਾਰ ਹੋ ਰਹੇ ਸੰਬੰਧਾਂ ਦੇ ਸੁਧਾਰ ਨੇ ਅੱਜ ਉਸ ਵੇਲੇ ਇਕ ਅਹਿਮ ਮੋੜ ਕੱਟਿਆ, ਜਦੋਂ ਪਾਕਿਸਤਾਨ ਸਰਕਾਰ ਦੀ ਸਹਿਮਤੀ ਨਾਲ ਦੋਵੇਂ ਮੁਲਕਾਂ ਦੇ ਪੰਜਾਬਾਂ ਦੇ ਮੁੱਖ ਮੰਤਰੀਆਂ ਨੇ ਸਿੱਖ ਭਾਈਚਾਰੇ ਦੀਆਂ ਚਿਰਾਂ ਤੋਂ ਲਟਕਦੀਆਂ ਆ ਰਹੀਆਂ ਮੰਗਾਂ ਦੀ ਪੂਰਤੀ ਲਈ ਸਾਂਝੇ ਤੌਰ ਤੇ ਕਈ ਮਹੱਤਵਪੂਰਨ ਐਲਾਨ ਕੀਤੇ। ਇਹ ਪਹਿਲਾ ਮੌਕਾ ਹੈ ਜਦੋਂ ਦੋਵਾਂ ਮੁੱਖ ਮੰਤਰੀਆਂ ਨੇ ਦੋਵਾਂ ਪਾਸਿਆਂ ਨੂੰ ਦੋਸਤੀ ਅਤੇ ਅਮਨ ਦੇ ਰਾਹ ਨਾਲ ਜੋੜਨ ਲਈ ਦੋ-ਮਾਰਗੀ 'ਬਾਬਾ ਗੁਰੂ ਨਾਨਕ ਦੇਵ ਸੜਕ' ਦਾ ਨੀਂਹ ਪੱਥਰ ਰੱਖਿਆ। ਇਹ ਸੜਕ ਨਨਕਾਣਾ ਸਾਹਿਬ ਨੂੰ ਸਿੱਧਾ ਵਾਹਗਾ ਨਾਲ ਜੋੜੇਗੀ। ਦੇਸ਼ ਦੀ ਵੰਡ ਤੋਂ ਬਾਅਦ ਇਹ ਪਹਿਲਾ ਮੌਕਾ ਹੈ ਕਿ ਖਾਲਸੇ ਦੇ ਜਨਮ ਦਿਹਾੜੇ ਤੇ ਅੰਮ੍ਰਿਤਸਰ ਤੋਂ ਨਨਕਾਣਾ ਸਾਹਿਬ ਦੇ ਦਰਸ਼ਨਾਂ ਲਈ 10 ਬੱਸਾਂ ਸ਼ਰਧਾਲੂਆਂ ਨੂੰ ਲੈ ਕੇ ਜਾਣਗੀਆਂ।

### ਵਿਸ਼ਵ ਸਿੱਖ ਕੋਸ਼ ਦੇ ਰਚੇਤਾ ਡਾ. ਰਘਬੀਰ ਸਿੰਘ (ਬੈਂਸ) ਨੂੰ ਕੈਨੇਡਾ ਵਿਖੇ 'ਬੁੱਧੀਜੀਵੀ ਰੋਲ ਮਾਡਲ' ਦਾ ਐਵਾਰਡ

ਜਲੰਧਰ, 17 ਮਾਰਚ—ਸਿੱਖ ਮਹਾਨ ਕੋਸ਼ ਰਚਇਤਾ ਡਾ. ਰਘਬੀਰ ਸਿੰਘ ਵਲੋਂ ਸਮਾਜ ਅਤੇ ਯੁਵਕ ਪੀੜ੍ਹੀ ਪ੍ਰਤੀ ਕੀਤੀ ਜਾ ਰਹੀ ਬਹੁਪੱਖੀ ਅਤੇ ਵਡਮੁੱਲੀ ਸੇਵਾ ਦੀ ਪ੍ਰਸ਼ੰਸਾ ਵਜੋਂ ਵੈਨਕੂਵਰ ਦੀ ਨਾਮਵਰ ਸੰਸਥਾ 'ਓ ਕੀਫ ਲੇਈਅਰ ਕੇਅਰ' ਵਲੋਂ ਉਨ੍ਹਾਂ ਨੂੰ ਇਕ ਪ੍ਰਭਾਵਸ਼ਾਲੀ ਸਮਾਗਮ ਵਿਚ **'ਵਿਜ਼ਡਮ ਆਫ ਏਜ ਮੈਂਟਰਸ਼ਿਪ ਐਵਾਰਡ'** ਦੇ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ। ਇਹ ਗੱਲ ਮਾਣ ਵਾਲੀ ਹੈ ਕਿ ਸ: ਰਘਬੀਰ ਸਿੰਘ ਪਹਿਲੇ ਭਾਰਤੀ ਹਨ, ਜਿਨ੍ਹਾਂ ਨੂੰ ਇਸ ਮਹੱਤਵਪੂਰਨ ਪੁਰਸਕਾਰ ਨਾਲ ਸਨਮਾਨਿਤ ਕੀਤਾ ਗਿਆ ਹੈ।

### ਸੈਂਸਰ ਬੋਰਡ 'ਚ ਸਿੱਖਾਂ ਨੂੰ ਪ੍ਰਤੀਨਿਧਤਾ ਦਿੱਤੀ ਜਾਵੇ

ਅੰਮ੍ਰਿਤਸਰ, 19 ਮਾਰਚ—ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਬੀਬੀ ਜਗੀਰ ਕੌਰ ਨੇ ਭਾਰਤ ਸਰਕਾਰ ਤੋਂ ਮੰਗ ਕੀਤੀ ਹੈ ਕਿ ਸਿੱਖਾਂ ਨੂੰ ਸੈਂਸਰ ਬੋਰਡ ਤੇ ਪ੍ਰਸਾਰ ਭਾਰਤੀ ਵਿਚ ਯੋਗ ਪ੍ਰਤੀਨਿਧਤਾ ਦਿੱਤੀ ਜਾਏ ਤਾਂ ਜੋ ਫਿਲਮਾਂ ਅਤੇ ਟੀ. ਵੀ. ਸੀਰੀਅਲਾਂ ਵਿਚ ਪੇਸ਼ ਕੀਤੇ ਜਾਂਦੇ ਸਿੱਖ ਕਿਰਦਾਰਾਂ ਨੂੰ ਗਲਤ ਢੰਗ ਨਾਲ ਪੇਸ਼ ਹੋਣ ਤੋਂ ਰੋਕਿਆ ਜਾ ਸਕੇ। ਉਨ੍ਹਾਂ ਨੇ ਇਸ ਗੱਲ 'ਤੇ ਦੁੱਖ ਪ੍ਰਗਟ ਕੀਤਾ ਕਿ ਅਕਸਰ ਫਿਲਮਾਂ ਅਤੇ ਟੀ. ਵੀ. ਸੀਰੀਅਲਾਂ ਵਿਚ ਜੋ ਸਿੱਖ ਪਾਤਰ ਪੇਸ਼ ਕੀਤੇ ਜਾਂਦੇ ਹਨ, ਉਹ ਬੜੇ ਹੀ ਵਿਅੰਗਾਤਮਕ ਅਤੇ ਹਾਸੋ-ਹੀਣੇ ਜਿਹੇ ਬਣਾ ਕੇ ਪੇਸ਼ ਕੀਤੇ ਜਾਂਦੇ ਹਨ। ਇਹ ਸਿੱਖਾਂ ਜਿਹੀ ਬਹਾਦਰ ਤੇ ਅਣਖੀਲੀ ਕੌਮ ਦਾ ਮਜ਼ਾਕ ਉਡਾਉਣ ਤੁਲ ਹੈ।

### ਸਿੱਖ ਰਹਿਤ ਮਰਯਾਦਾ ਲਾਗੂ ਕਰਨ ਬਾਰੇ ਸ. ਮਸਤਾਨ ਸਿੰਘ ਨੂੰ ਭਾਰਤ ਭੇਜਣ ਦਾ ਫੈਸਲਾ

ਚੰਡੀਗੜ੍ਹ, 20 ਮਾਰਚ—ਪਾਕਿਸਤਾਨ ਐਵਕਿਊ ਟਰੱਸਟ ਪ੍ਰਾਪਰਟੀ ਬੋਰਡ ਨੇ ਆਪਣੇ ਦੇਸ਼ ਦੇ ਇਤਿਹਾਸਕ ਗੁਰਦੁਆਰਿਆਂ 'ਚ ਸਿੱਖ ਰਹਿਤ ਮਰਯਾਦਾ ਲਾਗੂ ਕਰਨ ਬਾਰੇ ਪਾਕਿਸਤਾਨ ਸਿੱਖ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਸ: ਮਸਤਾਨ ਸਿੰਘ ਨੂੰ ਭਾਰਤ ਭੇਜਣ ਦਾ ਫੈਸਲਾ ਕੀਤਾ ਹੈ ਤਾਂਕਿ ਉਹ ਭਾਰਤੀ ਪੰਜਾਬ 'ਚ ਆ ਕੇ ਸ਼੍ਰੋਮਣੀ ਕਮੇਟੀ ਦੀ ਪ੍ਰਧਾਨ ਅਤੇ ਸਿੰਘ ਸਾਹਿਬਾਨ ਨਾਲ ਵਿਚਾਰ-ਵਟਾਂਦਰਾ ਕਰ ਸਕਣ। (ਅਜੀਤ)

### ਪੰਜਾਬ ਵਿਧਾਨ ਸਭਾ 'ਚ ਨਸ਼ਿਆਂ ਦੀ ਵਰਤੋਂ ਰੋਕਣ ਦੇ ਮਤੇ ਉੱਪਰ ਭਰਵੀਂ ਬਹਿਸ

ਚੰਡੀਗੜ੍ਹ, 24 ਮਾਰਚ, ਪੰਜਾਬ ਦੀ ਬਹੁ-ਗਿਣਤੀ ਵਸੋਂ ਨਸ਼ਿਆਂ ਦਾ ਸ਼ਿਕਾਰ ਹੋ ਚੁੱਕੀ ਹੈ, ਜੇ ਇਸ ਰੁਝਾਨ ਨੂੰ ਠੱਲ੍ਹ ਨਾ ਪਾਈ ਗਈ ਤਾਂ ਬਹਾਦਰਾਂ ਦਾ ਸੂਬਾ ਕਹਾਉਣ ਵਾਲਾ ਪੰਜਾਬ ਅਮਲੀਆਂ ਦਾ ਸੂਬਾ ਬਣ ਕੇ ਰਹਿ ਜਾਵੇਗਾ। ਪੰਜਾਬ ਵਿਚ ਕਦੇ ਸ਼ਰਾਬ ਦਾ ਨਸ਼ਾ ਹੀ ਹੁੰਦਾ ਸੀ ਪਰ ਅੱਜ ਹਰ ਕਿਸਮ ਦੇ ਨਸ਼ੇ ਪੰਜਾਬੀਆਂ

ਦੀਆਂ ਜ਼ਿੰਦੜੀਆਂ ਨੂੰ ਘੁਣ ਵਾਂਗ ਖੋਖਲੇ ਕਰ ਰਹੇ ਹਨ ਤੇ ਇਸ ਲਈ ਫੌਰੀ ਕਦਮ ਚੁੱਕਣ ਦੀ ਲੋੜ ਹੈ।

ਨਸ਼ਿਆਂ ਅਤੇ ਨਸ਼ੀਲੇ ਪਦਾਰਥਾਂ ਦੀ ਵਰਤੋਂ ਰੋਕਣ ਸਬੰਧੀ ਮਤੇ ਉੱਪਰ ਬਹਿਸ 'ਚ ਹਿੱਸਾ ਲੈਂਦਿਆਂ ਸ. ਮਨਪ੍ਰੀਤ ਸਿੰਘ ਬਾਦਲ ਨੇ ਕਿਹਾ ਕਿ ਚੰਡੀਗੜ੍ਹ ਦੀ ਇਕ ਕੰਪਨੀ ਨੇ ਸਰਵੇ ਕਰਵਾਇਆ ਜਿਸ ਵਿਚ ਕਿਹਾ ਗਿਆ ਕਿ ਮਾਝੇ ਵਿਚ 61 ਫੀਸਦੀ, ਮਾਲਵੇ ਵਿਚ 64 ਫੀਸਦੀ ਅਤੇ ਦੁਆਬੇ ਵਿਚ 68 ਫੀਸਦੀ ਲੋਕ ਨਸ਼ਿਆਂ ਦੇ ਸ਼ਿਕਾਰ ਹਨ। (ਪੰਜਾਬੀ ਟ੍ਰਿਬਿਊਨ)

### *ਨਿਊਯਾਰਕ ਦੇ ਸਕੂਲ 'ਚ ਸਿੱਖ ਬੱਚੇ ਨੂੰ ਕਿਰਪਾਨ ਪਹਿਨਣ ਦੀ ਇਜਾਜ਼ਤ*

ਨਿਊਯਾਰਕ, 25 ਮਾਰਚ— ਨਿਊਯਾਰਕ 'ਚ ਇਕ ਸਕੂਲ ਵਲੋਂ ਸਿੱਖ ਵਿਦਿਆਰਥੀ 'ਤੇ ਲਗਾਈ ਪਾਬੰਦੀ ਹਟਾ ਲਈ ਗਈ ਹੈ। 'ਦ ਸੈਂਟਰਲ 7 ਸਕੂਲ ਡਿਸਟ੍ਰਿਕ' ਦੇ ਅਧਿਕਾਰੀਆਂ ਨੇ ਦੱਸਿਆ ਕਿ ਕਿਰਪਾਨ ਸਿੱਖਾਂ ਦਾ ਧਾਰਮਿਕ ਚਿੰਨ੍ਹ ਹੈ, ਇਸ 'ਤੇ ਪਾਬੰਦੀ ਨਹੀਂ ਲਗਾਈ ਜਾ ਸਕਦੀ। (ਅਜੀਤ)

### *ਸ਼੍ਰੋਮਣੀ ਕਮੇਟੀ ਦਾ 2 ਅਰਬ 56 ਕਰੋੜ ਰੁਪਏ ਦਾ ਬਜਟ ਪਾਸ*

ਅੰਮ੍ਰਿਤਸਰ, 29 ਮਾਰਚ—ਸਿੱਖਾਂ ਦੀ ਮਿੰਨੀ ਪਾਰਲੀਮੈਂਟ ਵਜੋਂ ਜਾਣੀ ਜਾਂਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੱਜ ਇੱਥੇ ਹੋਏ ਜਨਰਲ ਇਜਲਾਸ ਨੇ ਵਿੱਤੀ ਸਾਲ 2005-06 ਲਈ 2 ਅਰਬ 56 ਕਰੋੜ ਰੁਪਏ ਦੇ ਬਜਟ ਨੂੰ ਪ੍ਰਵਾਨਗੀ ਦੇ ਦਿੱਤੀ।

ਸ਼੍ਰੋਮਣੀ ਕਮੇਟੀ ਨੇ ਅੱਜ ਇਹ ਵੀ ਐਲਾਨ ਕੀਤਾ ਕਿ ਹਾਕੀ, ਕਬੱਡੀ ਅਤੇ ਫੁਟਬਾਲ ਦੀਆਂ ਟੀਮਾਂ ਤਿਆਰ ਕੀਤੀਆਂ ਜਾਣਗੀਆਂ ਜਿਨ੍ਹਾਂ ਵਿਚ ਸਿੱਖੀ ਸਰੂਪ ਤੇ ਸਾਬਤ ਸੂਰਤ ਖਿਡਾਰੀਆਂ ਨੂੰ ਹੀ ਸ਼ਾਮਲ ਕੀਤਾ ਜਾਵੇਗਾ। ਲੜਕੀਆਂ ਦੀ ਇਕ ਹਾਕੀ ਟੀਮ ਵੀ ਤਿਆਰ ਕੀਤੀ ਜਾਵੇਗੀ।

ਪਾਸ ਕੀਤੇ ਇਕ ਅਹਿਮ ਮਤੇ ਵਿਚ ਉਨ੍ਹਾਂ ਸਿੱਖ ਵਿਦਿਆਰਥੀਆਂ ਜਿਹੜੇ ਆਈ. ਏ. ਐਸ., ਆਈ. ਪੀ. ਐਸ. ਅਤੇ ਪੀ.ਸੀ.ਐਸ. ਦੇ ਇਮਤਿਹਾਨਾਂ ਦੀ ਤਿਆਰੀ ਕਰਨਾ ਚਾਹੁੰਦੇ ਹਨ, ਨੂੰ ਇਹ ਸੱਦਾ ਦਿੱਤਾ ਗਿਆ ਹੈ ਕਿ ਜੇਕਰ ਉਹ ਇਹ ਪ੍ਰਣ-ਪੱਤਰ ਦੇਣ ਕਿ ਇਮਤਿਹਾਨ ਪਾਸ ਕਰਨ ਉਪਰੰਤ ਵੀ ਉਹ ਗੁਰਸਿੱਖੀ ਵਾਲਾ ਜੀਵਨ ਬਤੀਤ ਕਰਨਗੇ ਤਾਂ ਸ਼੍ਰੋਮਣੀ ਕਮੇਟੀ ਉਨ੍ਹਾਂ ਨੂੰ ਪੂਰੀ ਆਰਥਿਕ ਸਹਾਇਤਾ ਦੇਵੇਗੀ।(ਪੰਜਾਬੀ ਟ੍ਰਿਬਿਊਨ)

### *ਸਿੱਖ ਧਰਮ ਦੇ ਪ੍ਰਚਾਰ 'ਚ ਸਿੱਖ ਮਿਸ਼ਨਰੀ ਕਾਲਜ ਦੀ ਭੂਮਿਕਾ ਵਿਸ਼ੇਸ਼—ਜਥੇ: ਵੇਦਾਂਤੀ*

ਅਨੰਦਪੁਰ ਸਾਹਿਬ, 26 ਮਾਰਚ—ਸਿੱਖ ਧਰਮ ਦੇ ਪ੍ਰਚਾਰ ਵਿਚ ਸਿੱਖ ਮਿਸ਼ਨਰੀ ਕਾਲਜ ਆਪਣੀ ਵਿਸ਼ੇਸ਼ ਭੂਮਿਕਾ ਨਿਭਾ ਰਹੇ ਹਨ ਇਨ੍ਹਾਂ ਦੇ ਪ੍ਰਬੰਧਕ ਇਸ ਪੱਖੋਂ ਵਧਾਈ ਦੇ ਪਾਤਰ ਹਨ। ਗੁਰਬਾਣੀ ਦੇ ਉਚਾਰਨ, ਉਨ੍ਹਾਂ ਦੀਆਂ ਲਗਾਂ-ਮਾਤਰਾਂ ਦੇ ਬਣਦੇ ਸ਼ੁੱਧ ਉਚਾਰਨ ਲਈ ਵਿਦਵਾਨਾਂ ਦੀ ਇਕ ਬੈਠਕ ਬੁਲਾਈ ਜਾਵੇਗੀ ਤਾਂ ਕਿ ਘੋਖ ਵਿਚਾਰ ਕਰਨ ਉਪਰੰਤ ਸ਼ੁੱਧ ਉਚਾਰਨ ਲਈ ਸੇਧ ਦਿੱਤੀ ਜਾ ਸਕੇ। ਇਹ ਪ੍ਰਗਟਾਵਾ ਸ੍ਰੀ ਅਕਾਲ ਤਖਤ ਦੇ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਨੇ ਸਿੱਖ ਮਿਸ਼ਨਰੀ ਕਾਲਜ ਅਨੰਦਪੁਰ ਸਾਹਿਬ ਵਿਖੇ ਹੋਲਾ ਮਹੱਲਾ ਦੇ ਮੌਕੇ ਉਚੇਚਾ ਜਾ ਕੇ ਉਥੇ ਇਕੱਠ ਨੂੰ ਸੰਬੋਧਨ ਕਰਦੇ ਕੀਤਾ। ਇਸ ਸਮੇਂ ਉਨ੍ਹਾਂ ਨਾਲ ਤਖਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਤਰਲੋਚਨ ਸਿੰਘ, ਸ਼੍ਰੋਮਣੀ ਕਮੇਟੀ ਦੇ ਮੈਂਬਰ ਸ: ਗੁਰਿੰਦਰ ਸਿੰਘ ਗੋਗੀ ਵੀ ਸਨ। ਇਸ ਸਮੇਂ ਪ੍ਰਿੰ. ਸੁਰਿੰਦਰ ਸਿੰਘ, ਅਮਰੀਕਾ ਤੋਂ ਆਏ ਪ੍ਰਚਾਰਕ ਗਿਆਨੀ ਅੰਮ੍ਰਿਤਪਾਲ ਸਿੰਘ, ਉੱਘੇ ਵਕੀਲ ਤੇ ਅਕਾਲੀ ਆਗੂ ਸ: ਗੱਜਣ ਸਿੰਘ, ਸ: ਪਾਖਰ ਸਿੰਘ ਵਕੀਲ, ਮਿਸ਼ਨਰੀ ਜਗਮੋਹਨ ਸਿੰਘ, ਸ: ਜੁਝਾਰ ਸਿੰਘ, ਸਰਪੰਚ ਭਗਤ ਸਿੰਘ, ਸ: ਸੁਰਜੀਤ ਸਿੰਘ ਚਹਿੜ ਮਜਾਰਾ, ਸ: ਗੁਰਚਰਨ ਸਿੰਘ, ਸ: ਹਰਦੇਵ ਸਿੰਘ ਦੇਬੀ, ਸ: ਹਰਤੇਗ ਵੀਰ ਸਿੰਘ ਤੇਗੀ, ਸ: ਸੁਖਦੇਵ ਸਿੰਘ, ਸ਼੍ਰੋਮਣੀ ਸ਼ਹੀਦ ਬਾਬਾ ਜਗਤ ਸਿੰਘ ਖਾਲਸਾ ਦਲ (ਰਜਿ:) ਪੰਜਾਬ ਦੇ ਪ੍ਰਧਾਨ ਮਹਿੰਦਰ ਸਿੰਘ, ਸ: ਜਸਪਾਲ ਸਿੰਘ ਮੁਕੇਰੀਆਂ, ਸ: ਮਨੋਹਰ ਸਿੰਘ ਆਦਿ ਕਈ ਪਤਵੰਤੇ ਸੱਜਣ ਮੌਜੂਦ ਸਨ। ਪ੍ਰਿੰ: ਸੁਰਿੰਦਰ ਸਿੰਘ ਨੇ ਸਿੱਖ ਮਿਸ਼ਨਰੀ ਕਾਲਜ ਵਲੋਂ ਜਥੇਦਾਰ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ, ਜਥੇਦਾਰ ਗਿਆਨੀ ਤਰਲੋਚਨ ਸਿੰਘ ਅਤੇ ਸ਼੍ਰੋਮਣੀ ਕਮੇਟੀ ਮੈਂਬਰ ਸ: ਗੁਰਿੰਦਰ ਸਿੰਘ ਖਾਲਸਾ ਨੂੰ ਸਨਮਾਨਿਤ ਕੀਤਾ।

---

# ਸਰਗਰਮੀਆਂ

**ਸਰਕਲ ਸ਼ਾਹਜਹਾਨਪੁਰ**—ਸਰਕਲ ਵਲੋਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਗੋਲਾ ਗੋਕਰਨਾਥ ਵਿਖੇ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਕਾਸ਼ ਦਿਵਸ ਤੇ ਗੁਰਮਤਿ ਦੀਵਾਨ ਸਜਾਏ ਗਏ। 20 ਫਰਵਰੀ ਨੂੰ ਸਰਕਲ ਵਲੋਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਨਿਗੋਹੀ ਵਿਖੇ ਗੁਰਮਤਿ ਸਮਾਗਮ ਕੀਤੇ ਗਏ ਜਿਸ ਵਿਚ ਮਿਸ਼ਨਰੀ ਵੀਰਾਂ ਵਲੋਂ ਲੈਕਚਰ ਅਤੇ ਕਵਿਤਾਵਾਂ ਦੇ ਪ੍ਰੋਗਰਾਮ ਦਿੱਤੇ ਗਏ। ਇਸ ਮੌਕੇ ਲਿਟਰੇਚਰ ਸਟਾਲ ਵੀ ਲਗਾਏ ਗਏ। ਗੁਰਦੁਆਰਾ ਸਾਹਿਬ ਦੀ ਪ੍ਰਬੰਧਕ ਕਮੇਟੀ ਵਲੋਂ ਇਸ ਮੌਕੇ 2000 ਕਿਤਾਬਾਂ 'ਨਿੱਕੀਆਂ ਜਿੰਦਾਂ ਵੱਡੇ ਸਾਕੇ' ਮੁਫ਼ਤ ਵੰਡੇ ਗਏ। 24 ਫਰਵਰੀ ਨੂੰ ਸੰਭਲ ਵਿਖੇ ਭਗਤ ਰਵਿਦਾਸ ਜੀ ਦੇ ਜਨਮ ਦਿਵਸ ਤੇ ਗੁਰਮਤਿ ਸਮਾਗਮ ਕੀਤੇ ਗਏ। ਸਰਕਲ ਵਲੋਂ 'ਸਿੱਖ ਰਹਿਤ ਮਰਯਾਦਾ' ਦੀ 200 ਕਾਪੀ ਸੰਗਤਾਂ ਵਿਚ ਵੰਡੀ ਗਈ। ਇਸ ਤੋਂ ਇਲਾਵਾ ਸਰਕਲ ਵਲੋਂ ਪਿੰਡਾਂ ਵਿਚ ਵੱਖ-ਵੱਖ ਥਾਵਾਂ ਤੇ ਗੁਰਮਤਿ ਸਮਾਗਮ ਕਰਕੇ ਸੰਗਤਾਂ ਨੂੰ ਗੁਰਮਤਿ ਨਾਲ ਜੋੜਨ ਦਾ ਉਪਰਾਲਾ ਕੀਤਾ ਜਾ ਰਿਹਾ ਹੈ।

**ਸਰਕਲ ਦੋਰਾਹਾ**—ਸਰਕਲ ਵਲੋਂ ਪਿੰਡ ਜੈਪੁਰਾ ਵਿਖੇ 28 ਫਰਵਰੀ ਅਤੇ 1 ਮਾਰਚ ਨੂੰ ਧਾਰਮਿਕ ਸਮਾਗਮ ਤੇ ਲਿਟਰੇਚਰ ਸਟਾਲ

ਲਗਾਇਆ ਗਿਆ। 8 ਮਾਰਚ ਨੂੰ ਪਿੰਡ ਭੌਰਲਾ ਵਿਖੇ ਹੋਏ ਢਾਡੀ ਸਮਾਗਮ ਤੇ ਪ੍ਰਬੰਧਕਾਂ ਦੇ ਕਹਿਣ ਤੇ ਲਿਟਰੇਚਰ ਸਟਾਲ ਲਗਾਇਆ ਗਿਆ ਜਿਸ ਵਿਚ ਸੰਗਤਾਂ ਨੇ ਭਰਪੂਰ ਸਹਿਯੋਗ ਦਿੱਤਾ। ਅੰਤਰਰਾਸ਼ਟਰੀ ਪੱਧਰ ਦੇ ਢਾਡੀਆਂ ਤੇ ਧਾਰਮਿਕ ਲੀਡਰਾਂ ਨੇ ਸਟਾਲ ਉੱਪਰ ਆ ਕੇ ਕਿਤਾਬਾਂ ਦੀ ਖਰੀਦਦਾਰੀ ਕੀਤੀ ਅਤੇ ਹੌਸਲਾ ਅਫਜ਼ਾਈ ਵੀ ਕੀਤੀ। ਪ੍ਰਬੰਧਕਾਂ ਨੇ ਕਾਲਜ ਵਲੋਂ ਸਹਿਯੋਗ ਦੇਣ ਦਾ ਧੰਨਵਾਦ ਕੀਤਾ ਅਤੇ ਹੋਰ ਪਿੰਡਾਂ ਵਿਚ ਵੀ ਸਟਾਲ ਲਗਾਉਣ ਦੀ ਬੇਨਤੀ ਕੀਤੀ। ਸਰਕਲ ਦੇ ਵੀਰਾਂ ਅਤੇ ਭੈਣਾਂ ਵਲੋਂ ਤਨ-ਦੇਹੀ ਨਾਲ ਸੇਵਾ ਕੀਤੀ ਗਈ।

**ਸਰਕਲ ਨੂਰਪੁਰ ਬੇਦੀ**—ਸਰਕਲ ਵਲੋਂ ਸਿੱਖ ਮਿਸ਼ਨਰੀ ਕਾਲਜ ਅਨੰਦਪੁਰ ਸਾਹਿਬ ਅਤੇ ਗੁਰਦੁਆਰਾ ਸਿੰਘ ਸਭਾ, ਪਿੰਡ ਬੜੀਵਾਲ ਦੇ ਸਹਿਯੋਗ ਨਾਲ 25 ਫਰਵਰੀ ਨੂੰ ਇਕ ਭਾਰੀ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਵੱਡੀ ਗਿਣਤੀ ਵਿਚ ਸੰਗਤਾਂ ਸ਼ਾਮਲ ਹੋਈਆਂ। ਗਿਆਨੀ ਤ੍ਰਿਲੋਚਨ ਸਿੰਘ ਜੀ, ਜਥੇਦਾਰ ਤਖਤ ਸ੍ਰੀ ਕੇਸਗੜ੍ਹ ਸਾਹਿਬ ਵਿਸ਼ੇਸ਼ ਤੌਰ ਤੇ ਪਹੁੰਚੇ। ਮਿਸ਼ਨਰੀ ਵੀਰਾਂ ਅਤੇ ਭੈਣਾਂ ਨੇ ਕੀਰਤਨ ਅਤੇ ਲੈਕਚਰ ਰਾਹੀਂ ਸੰਗਤਾਂ ਨੂੰ ਨਿਹਾਲ ਕੀਤਾ। ਚਨੌਲੀ ਸਰਕਲ ਦੇ ਵੀਰ ਵੱਡੀ ਗਿਣਤੀ ਵਿਚ ਸੰਗਤਾਂ ਨੂੰ ਲੈ ਕੇ ਪਹੁੰਚੇ। ਪਿੰਡ ਦੇ ਸਰਪੰਚ **ਅਤੇ** ਹੋਰ ਵੀਰਾਂ ਨੇ ਸਮਾਗਮ ਨੂੰ ਸਫਲ ਬਣਾਉਣ ਲਈ ਵਿਸ਼ੇਸ਼ ਯੋਗਦਾਨ ਪਾਇਆ। ਗਿਆਨੀ ਜਗਤ ਸਿੰਘ ਪ੍ਰਧਾਨ ਗੁਰਦੁਆਰਾ ਸਾਹਿਬ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ। ਬਾਅਦ ਵਿਚ ਧਾਰਮਿਕ ਫਿਲਮ 'ਅਮਰ ਖਾਲਸਾ' ਵਿਖਾਈ ਗਈ।

**ਸਰਕਲ ਖਰੜ**—ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਤਾ ਗੁਜਰੀ ਜੀ ਅਤੇ ਚਾਰੇ ਸਾਹਿਬਜ਼ਾਦਿਆਂ ਦੇ 300 ਸਾਲਾ ਸ਼ਹੀਦੀ ਦਿਵਸ ਨੂੰ ਸਮਰਪਿਤ ਗੁਰਮਤਿ ਸਮਾਗਮ ਖਾਲਸਾ ਸੀਨੀਅਰ ਸੈਕੰਡਰੀ ਸਕੂਲ ਖਰੜ ਦੇ ਗਰਾਊਂਡ ਵਿਚ ਬੜੀ ਸ਼ਰਧਾ ਭਾਵਨਾ ਨਾਲ ਮਨਾਏ ਗਏ। ਇਸ ਮੌਕੇ ਕੀਰਤਨ ਦੀ ਸੇਵਾ ਬੀਬੀ ਤਜਿੰਦਰ ਕੌਰ, ਹਰਮਨਜੀਤ ਕੌਰ ਸਿੱਖ ਮਿਸ਼ਨਰੀ ਕਾਲਜ ਸਰਕਲ ਖਰੜ ਦੇ ਕੀਰਤਨੀ ਜਥੇ ਨੇ ਕੀਤੀ। ਪ੍ਰਿੰਸੀਪਲ ਸਰਦਾਰ ਹਰਿਭਜਨ ਸਿੰਘ ਸਿੱਖ ਮਿਸ਼ਨਰੀ ਕਾਲਜ (ਲੁਧਿ:) ਨੇ ਮਾਤਾ ਗੁਜਰੀ ਅਤੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਵਿਚਾਰ ਪੇਸ਼ ਕੀਤੇ। ਲਿਟਰੇਚਰ ਸਟਾਲ ਦੀ ਸੇਵਾ ਭਾਈ ਹਰਵਿੰਦਰ ਸਿੰਘ, ਭਾਈ ਹਰਧਰਮ ਸਿੰਘ ਅਤੇ ਬੀਬੀ ਜਸਵਿੰਦਰ ਕੌਰ, ਹਰਮਨਦੀਪ ਕੌਰ ਨੇ ਨਿਭਾਈ।

ਗੁਰਦੁਆਰਾ ਸਾਹਿਬ, ਸਿੰਘ ਸਭਾ ਜਨਤਾ ਚੌਂਕ ਖਰੜ ਵਿਖੇ ਗੁਰਮਤਿ ਸਮਾਗਮ ਕੀਤਾ ਗਿਆ ਜਿਸ ਵਿਚ ਬਹੁਤ ਸਾਰੇ ਸਕੂਲਾਂ ਦੇ ਵਿਦਿਆਰਥੀਆਂ ਨੇ ਭਾਗ ਲਿਆ। ਕੇਸਾਂ ਦੇ ਸਤਿਕਾਰ ਬਾਰੇ ਮੁਕਾਬਲੇ ਕਰਵਾਏ ਗਏ। ਬੀਬੀ ਹਰਮਨਜੀਤ ਕੌਰ ਦਾ ਲੇਖ 'ਕੇਸ' ਅਤੇ ਬੀਬੀ ਸੁਖਮਨੀ ਕੌਰ ਦਾ ਲੇਖ 'ਅਖੰਡ ਪਾਠ' ਵਿਸ਼ੇਸ਼ ਸਲਾਹੁਣਯੋਗ ਸੀ। ਲਿਟਰੇਚਰ ਸਟਾਲ ਦੀ ਸੇਵਾ ਮਿਸ਼ਨਰੀ ਵੀਰਾਂ ਵਲੋਂ ਨਿਭਾਈ ਗਈ।

ਪਿੰਡ ਘੜੂੰਆਂ ਵਿਖੇ ਭਗਤ ਰਵਿਦਾਸ ਜੀ ਦਾ ਪ੍ਰਕਾਸ਼ ਦਿਹਾੜਾ, ਰਵਿਦਾਸ ਧਰਮਸ਼ਾਲਾ ਵਿਖੇ ਬੜੀ ਸ਼ਰਧਾ ਨਾਲ ਮਨਾਇਆ ਗਿਆ। ਇਸ ਮੌਕੇ ਭਾਈ ਗੁਰਬੀਰ ਸਿੰਘ ਸਿੱਖ ਮਿਸ਼ਨਰੀ ਸਰਕਲ ਚੰਡੀਗੜ੍ਹ ਦੇ ਇੰਚਾਰਜ ਵਲੋਂ ਕਥਾ ਅਤੇ ਧਾਰਮਿਕ ਵਿਚਾਰਾਂ ਸੰਗਤਾਂ ਵਿਚ ਪੇਸ਼ ਕੀਤੀਆਂ ਗਈਆਂ। ਉਪਰੰਤ ਲੰਗਰ ਅਤੁੱਟ ਵਰਤਾਇਆ ਗਿਆ।

**ਸਰਕਲ ਸਾਗਰ (ਐਮ. ਪੀ.)**—ਸਰਕਲ ਵਲੋਂ 29 ਦਸੰਬਰ ਨੂੰ **'ਗੁਰਬਾਣੀ ਕੰਠ ਅਤੇ ਸ਼ੁੱਧ ਉਚਾਰਣ ਮੁਕਾਬਲੇ'** ਕਰਵਾਏ ਗਏ। ਪਹਿਲਾ, ਦੂਜਾ ਅਤੇ ਤੀਜਾ ਸਥਾਨ ਪ੍ਰਾਪਤ ਕਰਨ ਵਾਲੇ ਬੱਚਿਆਂ ਨੂੰ ਇਨਾਮ ਦਿੱਤੇ ਗਏ। ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਸ: ਸਤਿਨਾਮ ਸਿੰਘ ਪ੍ਰਧਾਨ ਕੇਂਦਰੀ ਸ੍ਰੀ ਗੁਰੂ ਸਿੰਘ ਸਭਾ, ਛਤੀਸਗੜ੍ਹ ਅਤੇ ਪ੍ਰਧਾਨ, ਸ੍ਰੀ ਗੁਰੂ ਸਿੰਘ ਸਭਾ, ਭਗਵਾਨ ਗੰਜ ਵਲੋਂ ਭਰਪੂਰ ਸਹਿਯੋਗ ਮਿਲਿਆ ਜਿਨ੍ਹਾਂ ਦਾ ਕਾਲਜ ਵਲੋਂ ਇਸ ਪ੍ਰੋਗਰਾਮ ਨੂੰ ਸਫਲ ਬਣਾਉਣ ਲਈ ਧੰਨਵਾਦ ਕੀਤਾ ਗਿਆ।

**ਗਦਰਪੁਰ ਸਰਕਲ**—ਸਰਕਲ ਵਲੋਂ ਪਿਛਲੇ ਸਾਲ ਮਈ ਅਤੇ ਜੂਨ ਦੇ ਮਹੀਨੇ ਵਿਚ ਪਿੰਡ ਮੁਕੰਦਪੁਰ, ਲਖਨਊ, ਗਦਰਪੁਰ ਅਤੇ ਕਨਕਟਾ ਵਿਖੇ ਗੁਰਮਤਿ ਕੈਂਪ ਲਗਾਏ ਗਏ। ਜੁਲਾਈ, ਅਗਸਤ, ਸਤੰਬਰ ਅਤੇ ਅਕਤੂਬਰ ਵਿਚ ਹਫਤਾਵਾਰੀ ਗੁਰਮਤਿ ਕਲਾਸਾਂ ਲਗਾਈਆਂ ਗਈਆਂ। 18 ਪ੍ਰਾਣੀਆਂ ਨੂੰ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਲਗਾਇਆ ਗਿਆ।

**ਟਾਟਾ ਨਗਰ ਜ਼ੋਨ**—ਜ਼ੋਨ ਵਲੋਂ 20 ਦਸੰਬਰ ਤੋਂ 26 ਦਸੰਬਰ ਤੱਕ ਸਾਹਿਬਜ਼ਾਦਿਆਂ ਅਤੇ ਮਾਤਾ ਗੁਜਰ ਕੌਰ ਜੀ ਦੇ 300 ਸਾਲਾ ਸ਼ਹੀਦੀ ਦਿਵਸ ਨੂੰ ਸਮਰਪਿਤ **ਸ਼ਹੀਦੀ ਸਪਤਾਹ** ਮਨਾਇਆ ਗਿਆ ਜਿਸ ਵਿਚ ਸਵੇਰੇ 5-30 ਤੋਂ 7-30 ਤੱਕ ਨਿਤਨੇਮ ਸੰਗਤੀ ਰੂਪ ਵਿਚ ਕਰਵਾਇਆ ਜਾਂਦਾ ਸੀ। ਰੋਜ਼ਾਨਾ ਬੱਚੇ ਅਰਦਾਸ ਅਤੇ ਹੁਕਮਨਾਮਾ ਲੈਂਦੇ ਸਨ। ਬਾਅਦ ਵਿਚ ਲੈਕਚਰ, ਕਵਿਤਾ ਜਾਂ ਵਾਰਤਾਲਾਪ ਦਾ ਪ੍ਰੋਗਰਾਮ ਹੁੰਦਾ ਸੀ, ਉਪਰੰਤ ਸਵਾਲ-ਜਵਾਬ ਦਾ ਪ੍ਰੋਗਰਾਮ ਹੁੰਦਾ ਸੀ ਅਤੇ ਸਹੀ ਜਵਾਬ ਦੇਣ ਵਾਲਿਆਂ ਨੂੰ ਇਨਾਮ ਦਿੱਤੇ ਜਾਂਦੇ ਸਨ। ਇਹ ਪ੍ਰੋਗਰਾਮ ਦੋ ਗੁਰਦੁਆਰਿਆਂ ਵਿਚ ਇਕੱਠਾ ਹੀ ਕੀਤਾ ਗਿਆ। ਸੰਗਤਾਂ ਤੇ ਇਸਦਾ ਬਹੁਤ ਪ੍ਰਭਾਵ ਪਿਆ ਅਤੇ ਹਾਜ਼ਰੀ ਆਮ ਨਾਲੋਂ ਕਈ ਗੁਣਾ ਜ਼ਿਆਦਾ ਹੁੰਦੀ ਸੀ। ਬੱਚਿਆਂ ਦੇ ਉਤਸ਼ਾਹ ਨੂੰ ਦੇਖ ਕੇ ਸੰਗਤਾਂ ਬਹੁਤ ਪ੍ਰਭਾਵਿਤ ਹੋਈਆਂ।

ਜ਼ੋਨ ਵਲੋਂ ਬਡਬਿਲ (ਉੜੀਸਾ) ਵਿਖੇ ਦੋ ਦਿਨ ਦਾ **ਗੁਰਮਤਿ ਚੇਤਨਾ ਕੈਂਪ** ਲਗਾਇਆ ਗਿਆ। ਇਹ ਜੰਗਲੀ ਇਲਾਕਾ ਹੈ। ਕੋਈ 200 ਦੇ ਕਰੀਬ ਸਿੱਖ ਪਰਿਵਾਰ ਅਤੇ ਦੋ ਗੁਰਦੁਆਰੇ ਹਨ। ਇਥੋਂ ਦੇ ਬੱਚਿਆਂ ਨੇ ਟਾਟਾ ਨਗਰ ਕੈਂਪ ਵਿਚ ਹਾਜ਼ਰੀ ਭਰੀ ਸੀ ਅਤੇ ਉਥੋਂ ਪ੍ਰੇਰਿਤ ਹੋ ਕੇ ਇਨ੍ਹਾਂ ਨੇ ਬਡਬਿਲ ਵਿਚ ਵੀ ਗੁਰਮਤਿ ਚੇਤਨਾ ਕੈਂਪ ਲਗਾਉਣ ਦਾ ਸੱਦਾ ਦਿੱਤਾ। ਗੁਰਦੁਆਰਾ ਸਾਹਿਬ ਦੇ ਪ੍ਰਧਾਨ ਸਾਹਿਬ ਨੇ ਪ੍ਰਭਾਵਿਤ ਹੋ ਕੇ ਕਾਲਜ ਦੇ ਦੋ-ਸਾਲਾ ਮਿਸ਼ਨਰੀ ਕੋਰਸ ਵਿਚ ਦਾਖਲਾ ਲਿਆ ਅਤੇ ਮੈਗਜ਼ੀਨ ਦੇ ਲਾਈਫ ਮੈਂਬਰ ਵੀ ਬਣੇ।

**ਰਾਂਚੀ (ਝਾਰਖੰਡ)** ਵਿਖੇ ਵੀ ਟਾਟਾ ਨਗਰ ਜ਼ੋਨ ਵਲੋਂ ਪਹਿਲੀ ਵਾਰ ਲਿਟਰੇਚਰ ਦਾ ਸਟਾਲ ਲਗਾਇਆ ਗਿਆ। ਸੰਗਤਾਂ ਵਲੋਂ ਬਹੁਤ ਹੀ ਅੱਛਾ ਹੁੰਗਾਰਾ ਮਿਲਿਆ ਅਤੇ ਅੱਗੋਂ ਵੀ ਸਟਾਲ ਲਗਾਉਣ ਲਈ ਬੇਨਤੀ ਕੀਤੀ।

ਇਸ ਤੋਂ ਇਲਾਵਾ ਟਾਟਾ ਨਗਰ ਵਿਚ ਹੀ 19 ਨਵੰਬਰ ਤੋਂ 28 ਨਵੰਬਰ ਤੱਕ **'ਬੁਕ ਫੇਅਰ 2004'** ਵਿਚ ਸਿੱਖ ਮਿਸ਼ਨਰੀ ਕਾਲਜ ਦੇ ਬੈਨਰ ਹੇਠ ਪੁਸਤਕ ਪ੍ਰਦਰਸ਼ਨੀ ਲਗਾਈ ਗਈ ਜਿਸ ਵਿਚ ਹਿੰਦੀ ਅਤੇ ਅੰਗਰੇਜ਼ੀ ਦਾ ਫ੍ਰੀ ਲਿਟਰੇਚਰ ਭਾਰੀ ਗਿਣਤੀ ਵਿਚ ਵੰਡਿਆ ਗਿਆ, ਜਿਸ ਤੋਂ ਲੋਕ ਬਹੁਤ ਪ੍ਰਭਾਵਿਤ ਹੋਏ। ਉਨ੍ਹਾਂ ਦਾ ਕਹਿਣਾ ਸੀ ਕਿ ਇਸਾਈ ਮਿਸ਼ਨਰੀਆਂ ਤੋਂ ਬਾਅਦ ਜੇਕਰ ਕਿਸੇ ਨੇ ਲਿਟਰੇਚਰ ਵੰਡਿਆ ਹੈ ਤਾਂ ਉਹ ਸਿੱਖ ਮਿਸ਼ਨਰੀ ਕਾਲਜ ਦਾ ਸਟਾਲ ਹੈ। ਇਧਰ ਦੇ ਲੋਕਾਂ ਨੂੰ ਪਹਿਲੀ ਵਾਰ ਪਤਾ ਲੱਗਾ ਕਿ ਸਿੱਖਾਂ ਵਿਚ ਵੀ ਸੇਵਾ ਕਰਨ ਵਾਲੇ ਵੱਡੇ ਹਿਰਦੇ ਦੇ ਮਾਲਕ ਮਨੁੱਖਤਾ ਦੀ ਸੇਵਾ ਲਈ ਜੁੜੇ ਹੋਏ ਹਨ।

## ਗੁਰੂ ਜੀ ਦਾ ਅਨਿੰਨ ਤੇ ਆਦਰਸ਼ਕ ਸਿੱਖ ?... (ਸਫ਼ਾ 30 ਦੀ ਬਾਕੀ)

ਕੁਦਰਤ ਦੀ ਗੋਦ ਵਿਚ ਵੱਸਿਆ ਇਹ ਇਲਾਕਾ 'ਬੀਰ ਭਾਨ' ਵਾਲਾ ਜ਼ਿਲ੍ਹੇ ਬਿਜਨੌਰ ਦਾ ਹੈ ਜੋ ਸਰਕਾਰੀ ਸਹੂਲਤਾਂ ਤੋਂ ਵਾਂਝਾ ਹੈ। ਜੀਹਦੇ ਪੱਛਮ ਵੱਲ 200 ਮੀਟਰ ਉੱਚੀਆਂ ਪਹਾੜੀਆਂ ਹਨ ਜੋ ਸਾਲ੍ਹ ਦੇ ਰੁੱਖਾਂ ਨਾਲ ਭਰੀਆਂ ਪਈਆਂ ਹਨ; ਉੱਤਰ ਵੱਲ ਦੋ-ਤਿੰਨ ਕਿਲੋਮੀਟਰ ਉੱਚੀਆਂ ਪਹਾੜੀਆਂ ਹਨ, ਰਾਮ ਗੰਗਾ ਨਦੀ ਦਾ ਇਹ ਡੈਲਟਾ, ਪੰਜਾਬੋਂ ਥੋੜ੍ਹੀਆਂ ਜ਼ਮੀਨਾਂ ਵੇਚ ਕੇ ਗਏ ਪੰਜਾਬੀਆਂ ਕੋਲ ਹੈ। ਜ਼ਮੀਨ ਜ਼ਰਖੇਜ਼ ਹੈ। ਹਰ ਕਿਸਾਨ ਨੇ ਆਪੋ-ਆਪਣੇ ਘਰ ਆਪਣੀ ਜ਼ਮੀਨ ਵਿਚ ਹੀ ਪਾਏ ਹੋਏ ਹਨ। ਗੁਰਦੁਆਰਾ, ਸਕੂਲ, ਸੜਕਾਂ, ਪੁਲ ਆਦਿ ਲੋਕਾਂ ਦੇ ਆਪਣੇ ਉੱਦਮ ਹਨ।

ਉਹਨਾਂ ਦੱਸਿਆ ਕਿ ਜਦ ਮੈਂ ਜ਼ਬਾਨੀ ਕੰਠ ਕੀਤਾ ਸੁਖਮਨੀ ਸਾਹਿਬ ਪੜ੍ਹਦਾ ਹਾਂ ਤਾਂ ਗੁਰੂ ਮੇਰੇ ਅੰਗ-ਸੰਗ ਹੁੰਦਾ ਹੈ। ਚਉਧਰਾਂ ਤੋਂ ਦੂਰ, ਸਮਾਜ ਵਿਚ ਚੰਗੀ ਸੋਅ..ਣਾ ਕੇ ਬੈਠੇ ਇਸ ਗੁਰੂ ਦੇ ਸਿੰਘ ਅੱਗੇ ਮੇਰੀ ਕਲਮ ਝੁਕਦੀ ਹੈ। ਭਾਵੇਂ ਕਿ ਇਹਨਾਂ ਦੀਆਂ ਦੋਹਾਂ ਧੀਆਂ ਨੂੰ ਪ੍ਰਭੂ ਵਲੋਂ ਔਲਾਦ-ਪ੍ਰਾਪਤੀ ਨਹੀਂ ਹੋਈ ਤੇ ਉਹਨਾਂ ਨੇ ਆਪਣੇ ਦਿਉਰਾਂ ਦੇ ਬੱਚੇ ਗੋਦ ਲਏ ਹਨ, ਪਰ ਮੈਂ ਉਹਨਾਂ ਦੇ ਚਿਹਰੇ ਤੋਂ ਨਹੀਂ ਪੜ੍ਹਿਆ। ਇਹ ਖ਼ਲਾਅ ਮੈਂ ਹੀ ਮਹਿਸੂਸ ਕੀਤਾ। ਇਹਨਾਂ ਥੋੜਾਂ ਦੇ ਹੁੰਦਿਆਂ ਵੀ ਉਹ ਪੂਰੀ ਤਰ੍ਹਾਂ ਸੰਤੁਸ਼ਟ ਹਨ।

ਇਹ ਮੁਲਾਕਾਤ ਨਿੱਠ ਕੇ ਦੋ ਘੰਟੇ ਚੱਲੀ ਪਰ ਮੈਨੂੰ ਉਹਨਾਂ ਦਵਾਈ ਨਾ ਦਿੱਤੀ। ਕਿਹਾ ਕਿ ਜਾਣ ਤੋਂ ਪਹਿਲਾਂ ਆਇਓ, ਫਿਰ ਦੇਵਾਂਗਾ। ਇਕ ਹੋਰ ਮੁਲਾਕਾਤ ਦਾ ਲਾਲਚ ਕਰ ਲਿਆ ਮੈਂ ਵੀ। ਮੈਂ ਦਵਾਈ ਲਈ, ਵਰਤੀ, ਆਰਾਮ ਆਇਆ। ਇਹ ਸ਼ਫ਼ਾ ਉਹਨਾਂ ਨੂੰ ਗੁਰੂ ਨੇ ਆਪ ਬਖ਼ਸ਼ੀ ਹੈ।

ਇਹ ਲੇਖ ਕਿਸੇ ਲਈ ਪ੍ਰੇਰਨਾ ਬਣ ਸਕੇ, ਕਿਸੇ ਟੁੱਟੇ ਮਨ ਨੂੰ ਹੌਸਲਾ ਦੇ ਸਕੇ ਤਾਂ ਮੇਰਾ ਲਿਖਣਾ ਸਫ਼ਲ ਹੋ ਜਾਵੇਗਾ।

## ਟੀ. ਵੀ. ਚੈਨਲਾਂ ਦੇ ਨਾਂ ਖੁਲ੍ਹੀ ਚਿੱਠੀ... (ਸਫ਼ਾ 37 ਦੀ ਬਾਕੀ)

ਆਪਣੀ ਕੈਸਿਟ ਜ਼ਰੂਰ ਮਾਰਕੀਟ ਵਿਚ ਆਪਣੇ ਸੁਹਣੇ ਨਾਂ ਹੇਠ ਕੱਢ ਦੇਣਗੇ ?ਤਾਂ ਕਿ ਹੋਰ ਥਾਈਂ ਲੱਚਰ ਪ੍ਰੋਗਰਾਮਾਂ ਵਿਚ ਉਹ ਭੀ ਜਾ ਸਕਣ।

5. ਲੱਖਾਂ ਅਮਰੀਕਨ ਤੇ ਹੋਰ ਯੂਰਪੀ ਲੋਕ ਸਿੱਖ ਸਭਿਆਚਾਰ ਤੋਂ ਪ੍ਰਭਾਵਿਤ ਹੋ ਕੇ ਸਿੱਖ ਸਜ ਚੁੱਕੇ ਹਨ ਪਰ ਹਿੰਦੁਸਤਾਨ ਵਿਚ ਅਸੀਂ ਆਪਣੀ ਹੱਥੀਂ ਆਪਣਾ ਵਿਰਸਾ ਖ਼ਤਮ ਕਰਨ ਤੇ ਤੁਲੇ ਹਾਂ। ਕੀ ਅਸੀਂ ਆਪਣੇ ਸੁਹਣੇ ਸੀਰੀਅਲ ਉਹਨਾਂ ਅਮਰੀਕਨ ਸਿੰਘਾਂ ਤੇ ਨਹੀਂ ਬਣਾ ਸਕਦੇ, ਜੋ ਸਿੰਘ ਸਜੇ ਹਨ ? ਜਦ ਅਸੀਂ ਸਾਰਾ ਜ਼ੋਰ ਅਮਰੀਕਨ ਸਭਿਆਚਾਰ ਨੂੰ ਹਿੰਦੁਸਤਾਨ ਵਿਚ ਲਿਆਉਣ ਤੇ ਲਾਇਆ ਹੈ ਤਾਂ ਕਿਉਂ ਨਾ ਉਹ ਸੀਰੀਅਲ ਭੀ ਬਣਾਏ ਜਾਣ ਜਿਹਨਾਂ ਵਿਚ ਕਿਵੇਂ ਅਮਰੀਕਨ, ਅੰਗ੍ਰੇਜ਼, ਫਰਾਂਸੀਸੀ ਤੇ ਸਪੇਨਿਸ਼ ਆਦਿ ਸਿੱਖੀ ਧਾਰਨ ਕਰਦੇ ਹਨ।

ਪਿਆਰੇ ਸੂਝਵਾਨ ਦੋਸਤੋ! ਪਿਆਰੇ ਵੀਰੋ! ਭਾਰਤ ਦਾ ਅਮੀਰ ਸਰਮਾਇਆ ਦੌਲਤ ਨਹੀਂ, ਏਥੋਂ ਦਾ ਬਜ਼ੁਰਗਾਂ ਦਾ, ਸੰਤਾਂ ਦਾ ਦਿੱਤਾ ਸਭਿਆਚਾਰ ਹੈ। ਆਓ ਏਸ ਸਰਮਾਏ ਨੂੰ ਸਾਂਭੀਏ। ਨਵੀਆਂ ਨਸਲਾਂ ਲਈ ਸੁਹਣੇ ਰਾਹ ਪੈਦਾ ਕਰੀਏ। ਆਓ ਰਾਹਾਂ ਵਿਚ ਬਦਬੂ ਦੀ ਥਾਂ ਨੈਤਿਕ ਜੀਵਨ ਦੀ ਖ਼ੁਸ਼ਬੂ ਫੈਲਾਈਏ। ਸਾਡਾ ਗੰਦਗੀ ਤੋਂ ਕਮਾਇਆ ਪੈਸਾ ਇਕ ਦਿਨ ਖ਼ਤਮ ਹੋ ਜਾਵੇਗਾ, ਅਸੀਂ ਭੀ ਖ਼ਤਮ ਹੋ ਜਾਵਾਂਗੇ ਪਰ ਸਾਡੀ ਫੈਲਾਈ ਗੰਦਗੀ, ਲੱਚਰ ਗੀਤਾਂ ਤੇ ਸੀਰੀਅਲਾਂ ਦੀ ਸ਼ਕਲ ਵਿਚ ਸਦੀਆਂ ਤੱਕ ਨਹੀਂ ਮਿਟੇਗੀ।

ਮੇਰੀ ਆਪ ਜੀ ਦੇ ਅੱਗੇ ਸਤਿਕਾਰ ਸਹਿਤ ਬੇਨਤੀ ਹੈ ਕਿ ਆਪਣੇ ਪ੍ਰੋਗਰਾਮਾਂ ਨੂੰ ਨੈਤਿਕ ਕਦਰਾਂ ਕੀਮਤਾਂ ਤੇ ਬਣਾਉ, ਆਪਣੇ ਪ੍ਰੋਗਰਾਮ ਗੁਰੂ, ਸੰਤਾਂ ਦੇ ਮਹਾਨ ਉਪਦੇਸ਼ਾਂ ਨੂੰ ਸਾਹਮਣੇ ਰੱਖ ਕੇ ਬਣਾਓ ਤਾਂ ਕਿ ਦੇਸ਼ ਦਾ ਭਲਾ ਹੋ ਸਕੇ, ਕੌਮ ਦਾ ਭਲਾ ਹੋ ਸਕੇ, ਸਿੱਖ ਭਾਈਚਾਰੇ ਦਾ ਭਲਾ ਹੋ ਸਕੇ ਅਤੇ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਦੀਆਂ ਨਜ਼ਰਾਂ 'ਚ ਪ੍ਰਵਾਨ ਹੋ ਸਕੀਏ। ਆਪਣੀਆਂ ਅਗਲੀਆਂ ਨਸਲਾਂ ਵਿਚ ਸਾਫ਼-ਸੁਥਰਾ ਜੀਵਨ ਭਰੀਏ ਤੇ ਗੰਦਗੀ ਤੋਂ ਬਚਾਈਏ। o

### ਧਰਮ ਪ੍ਰਚਾਰ ਲਈ ਪੁੱਜੀ ਸਹਾਇਤਾ

1. ਸਰਦਾਰਨੀ ਪ੍ਰੇਮ ਕੌਰ ਸੁਪਤਨੀ ਸਰਦਾਰ ਚਰਨ ਸਿੰਘ ਇਲੈਕਟ੍ਰਿਕ ਇੰਸਪੈਕਟਰ, ਕਾਂਗਲੀ ਬਾਗ, ਬਾਰਾਂਮੂਲਾ (ਕਸ਼ਮੀਰ) ਵਲੋਂ 15000/- ਰੁਪਏ ਧਰਮ ਪ੍ਰਚਾਰ ਲਈ ਸਹਾਇਤਾ ਪੁੱਜੀ ਹੈ। ਸਿੱਖ ਮਿਸ਼ਨਰੀ ਕਾਲਜ ਵਲੋਂ ਪਰਿਵਾਰ ਦਾ ਹਾਰਦਿਕ ਧੰਨਵਾਦ ਹੈ।
2. ਸ: ਦਲਜੀਤ ਸਿੰਘ ਥਲੀ ਖੁਰਦ, ਘਨੌਲੀ (ਰੋਪੜ) ਵਲੋਂ ਆਪਣੇ ਪਿਤਾ ਸ: ਮਹਿੰਦਰ ਸਿੰਘ ਜੀ ਦੀ ਯਾਦ ਵਿਚ 1210 ਰੁਪਏ ਧਰਮ ਪ੍ਰਚਾਰ ਲਈ ਸਹਾਇਤਾ ਪੁੱਜੀ ਹੈ। ਕਾਲਜ ਵਲੋਂ ਪਰਿਵਾਰ ਦਾ ਹਾਰਦਿਕ ਧੰਨਵਾਦ।

# ਫਿਲਮ 'ਸ਼ਬਦ' ਵਿਚੋਂ ਇਤਰਾਜ਼ਯੋਗ ਸੀਨ ਕੱਢੇ ਗਏ

ਅੱਜ ਦੇ ਕੰਪਿਊਟਰੀ ਯੁੱਗ ਵਿਚ ਵਿਚਰਨ ਵਾਲਾ ਇਹ ਸੰਸਾਰ ਜਿਸਦਾ ਬਹੁਤ ਵੱਡਾ ਤਬਕਾ ਮੀਡੀਆ ਨਾਲ ਸਾਂਝ ਪਾਈ ਬੈਠਾ ਹੈ। ਜਿਸ ਵਿਚ ਨੌਜਵਾਨ ਵਧੇਰੇ ਇਲੈਕਟ੍ਰੋਨਿਕ ਮੀਡੀਆ ਨਾਲ ਜੁੜ ਕੇ ਟੀ.ਵੀ. ਚੈਨਲ ਫਿਲਮੀ ਰੰਗ ਤਮਾਸ਼ਿਆਂ ਵਿਚ ਖਚਤ ਹੋ ਰਿਹਾ ਹੈ। ਜਿੱਥੇ ਇਨ੍ਹਾਂ ਕੁਰਾਹੇ ਪਏ ਤੇ ਸਿੱਖੀ ਨੂੰ ਤਿਲਾਂਜਲੀ ਦੇਣ ਵਾਲੇ ਨੌਜਵਾਨਾਂ ਨੂੰ ਮੁੜ ਸਿੱਖੀ ਨੂੰ ਅਪਨਾਉਣ ਅਤੇ ਸੰਭਾਲਣ ਲਈ ਕਈ ਸਿੱਖ ਜਥੇਬੰਦੀਆਂ ਇਲੈਕਟ੍ਰੋਨਿਕ ਮੀਡੀਆ ਰਾਹੀਂ ਇਨ੍ਹਾਂ ਸਿੱਖ ਨੌਜਵਾਨਾਂ ਵਿਚ ਸਿਖ ਜਜ਼ਬੇ ਪੈਦਾ ਕਰਨ ਦਾ ਅਥਾਹ ਯਤਨ ਕਰ ਰਹੀਆਂ ਹਨ, ਉੱਥੇ ਕੁਝ ਅਨਮਤੀ ਲੋਕਾਂ ਵਲੋਂ ਸਿੱਖ ਇਤਿਹਾਸ ਅਤੇ ਸਿੱਖੀ ਸਰੂਪ ਨੂੰ ਵਿਗਾੜ ਕੇ ਇਕ ਜੋਕਰ ਦਾ ਰੂਪ ਦੇ ਕੇ ਅਖ਼ਬਾਰਾਂ, ਟੀ.ਵੀ. ਚੈਨਲ ਅਤੇ ਫਿਲਮਾਂ ਵਿਚ ਪੇਸ਼ ਕਰਕੇ ਸਿੱਖ ਹਿਰਦਿਆਂ ਨੂੰ ਠੇਸ ਪਹੁੰਚਾਉਣ ਦਾ ਇਕ ਸੋਚਿਆ ਸਮਝਿਆ ਵੱਡਾ ਯਤਨ ਕੀਤਾ ਜਾ ਰਿਹਾ ਹੈ। ਇਹਨਾਂ ਨੂੰ ਨਕੇਲ ਪਾਉਣ ਲਈ ਮੁੰਬਈ ਦੀਆਂ ਕਈ ਸਿੱਖ ਜਥੇਬੰਦੀਆਂ (ਸਿੱਖ ਬਰਦਰਹੁੱਡ, ਸਿੱਖ ਮਿਸ਼ਨਰੀ ਕਾਲਜ, ਗੁਰਮਤਿ ਮਿਸ਼ਨਰੀ ਕਾਲਜ, ਸੰਤ ਸਿਪਾਹੀ, ਬੀਰ ਖਾਲਸਾ ਦਲ) ਆਦਿਕ ਹੋਰ ਪੰਥ ਦਰਦੀਆਂ ਨੇ ਇਕ ਸਾਂਝੀ ਸੰਸਥਾ ਸਿੱਖ ਮੀਡੀਆ ਅਤੇ ਸਿੱਖ-ਕਲਚਰ ਵਾਚ ਬਣਾਈ ਹੈ।

1. ਪਿਛਲੇ ਦਿਨੀਂ ਇਕ ਫਿਲਮ (ਸ਼ਬਦ) ਆਈ ਸੀ, ਜਿਸ ਵਿਚ ਸਿੱਖਾਂ ਨੂੰ ਇਕ ਲਤੀਫ਼ੇ (Joke) ਵਜੋਂ ਦਿਖਾਇਆ ਗਿਆ ਸੀ। ਸਿੱਖ ਮੀਡੀਆ ਵਾਚ ਵਲੋਂ ਇਸ ਫਿਲਮ ਵਿਰੁੱਧ ਰੋਸ ਪ੍ਰਗਟ ਕੀਤਾ ਗਿਆ। ਫਿਲਮ ਦੇ ਡਾਇਰੈਕਟਰ ਪ੍ਰੀਤਿਸ਼ ਨੰਦੀ ਅਤੇ ਸੈਂਸਰ ਬੋਰਡ ਨੂੰ ਲਿਖਤੀ ਰੂਪ ਵਿਚ ਇਕ ਪੱਤਰ ਲਿਖਿਆ ਗਿਆ ਅਤੇ ਇਸ ਦ੍ਰਿਸ਼ ਨੂੰ ਫਿਲਮ ਵਿਚੋਂ ਹਟਾਉਣ ਲਈ ਕਿਹਾ। ਉਹਨਾਂ ਵਲੋਂ ਸਾਨੂੰ ਇਕ ਖੇਦ-ਪੱਤਰ ਦਿੱਤਾ ਗਿਆ ਤੇ ਦੋ ਦਿਨਾਂ ਦਾ ਸਮਾਂ ਮੰਗਿਆ ਗਿਆ। ਅਕਾਲ ਪੁਰਖ ਨੇ ਖਾਲਸੇ ਦੀ ਜਿੱਤ ਕੀਤੀ ਤੇ ਦੋ ਦਿਨਾਂ ਵਿਚ ਉਹ ਦ੍ਰਿਸ਼ ਫਿਲਮ ਵਿਚੋਂ ਕੱਢ ਦਿੱਤਾ ਗਿਆ। ਕੀਤੇ ਗਏ ਪੱਤਰਾਚਾਰ ਦੀਆਂ ਕਾਪੀਆਂ ਆਪ ਜੀ ਨੂੰ ਭੇਜ ਰਹੇ ਹਾਂ।

2. ਦੋ ਰੈਸਟੋਰੈਂਟ ਜੋ ਵੱਖ-ਵੱਖ ਥਾਵਾਂ ਤੇ ਹਨ, ਇਹਨਾਂ ਰੈਸਟੋਰੈਂਟਾਂ ਵਿਚ ਇਕ ਸਿੱਖ ਦੇ ਕਾਰਟੂਨ ਵਿਚ ਦੋ ਬੁੱਤ ਬਣਾ ਕੇ ਲਾਏ ਗਏ ਸਨ ਤੇ ਖਾਣੇ ਦੇ Menu ਵਿਚ ਵੀ ਸਿੱਖ ਦਾ ਕਾਰਟੂਨ ਬਣਾਇਆ ਹੋਇਆ ਸੀ, ਜਿਸਨੂੰ ਹਟਾਉਣ ਲਈ SMCW ਵਲੋਂ ਉਸਦੇ ਮਾਲਕ ਨੂੰ ਕਿਹਾ ਗਿਆ ਸੀ ਜਿਸ ਤੋਂ ਉਸਨੇ ਸਾਫ਼ ਇਨਕਾਰ ਕਰ ਦਿੱਤਾ। ਉਸ ਰੈਸਟੋਰੈਂਟ ਦੇ ਮਾਲਕ ਦੇ ਇਸ ਹਠ ਨੂੰ ਵੇਖਦਿਆਂ SMCW ਵਲੋਂ ਪੁਲਿਸ ਕਾਰਵਾਈ ਕੀਤੀ ਗਈ ਪਰੰਤੂ ਪੁਲਿਸ ਵਲੋਂ ਢਿੱਲਮੱਠ ਹੋਣ ਕਰਕੇ SMCW ਦੇ ਵਰਕਰਾਂ ਵਲੋਂ ਸੀਨੀਅਰ ਪੁਲਿਸ ਅਫਸਰਾਂ ਅੱਗੇ ਰੋਸ ਪ੍ਰਗਟ ਕੀਤਾ ਗਿਆ ਤਾਂ ਪੁਲਿਸ ਨੇ ਕਾਰਵਾਈ ਕੀਤੀ ਤੇ ਉਹਨਾਂ ਬੁੱਤਾਂ ਨੂੰ ਅਤੇ ਖਾਣੇ ਦੇ ਮੀਨੂੰ ਨੂੰ ਹਟਾ ਲਿਆ ਗਿਆ ਅਤੇ ਰੈਸਟੋਰੈਂਟ ਦੇ ਮੈਨੇਜਰ ਵਲੋਂ ਲਿਖਤੀ ਮਾਫੀ ਮੰਗੀ ਗਈ।

ਇਸ ਤੋਂ ਪਹਿਲਾਂ ਵੀ ਇਹੋ ਜਿਹੇ ਹੋਰ ਕਈ ਸ਼ਰਾਰਤੀ ਤੱਤਾਂ ਨੂੰ ਨਕੇਲ ਪਾਈ ਗਈ ਹੈ। ਇਹ ਕੌਮ ਦਾ ਇਕ ਸਾਂਝਾ ਮਸਲਾ ਹੈ। ਅਸੀਂ ਸ਼੍ਰੋ. ਗੁ. ਪ੍ਰ. ਕਮੇਟੀ, ਦਿੱਲੀ ਗੁ. ਪ੍ਰ. ਕਮੇਟੀ, ਸਿੱਖ ਜਥੇਬੰਦੀਆਂ ਅਤੇ ਪੰਥ ਦਰਦੀਆਂ ਨੂੰ ਅਪੀਲ ਕਰਦੇ ਹਾਂ ਕਿ ਇਸ ਕਾਰਜ ਵਿਚ ਸਾਨੂੰ ਸਾਰੇ ਵਧ ਚੜ੍ਹ ਕੇ ਸਹਿਯੋਗ ਦੇਵੋ ਤਾਂ ਜੋ ਅਸੀਂ ਇਹ ਸੇਵਾ ਹੋਰ ਚੜ੍ਹਦੀ ਕਲਾ ਨਾਲ ਨਿਭਾ ਸਕੀਏ।

ਰਵਿੰਦਰ ਸਿੰਘ,
ਪ੍ਰਧਾਨ, ਸਿੱਖ ਮੀਡੀਆ ਐਂਡ ਕਲਚਰ ਵਾਚ,
ਗੁਰੂ ਤੇਗ ਬਹਾਦਰ ਨਗਰ, ਮੁੰਬਈ।

---

To,
The Chief Executive Officer,
Pritish Nandy Communication,
87/88, Mittal Chambers,
Nariman Point, Mumbai 400 023.

Date : 15th February, 2005

"SHABD"
Director : Leena Yadav
Cast : Sanjay Dutt, Zayed Khan & Aishwarya Rai

Dear Sir,

We saw the movie *'Shabd'*. It hurts our self-respect to find the word *sardar* used therein in a disrespectful manner. In the relevant scene, the heroine is sad and glum. To make her laugh, the lover says, *'one sardar'*. Thereafter, both of them burst into boisterous laughing bouts. As if one was not sufficient, it was repeated *'May I tell a joke. One sardar'*. What makes the writer, director and actors think that this word just expresses amusement ?

If you are ignorant *of sardar* (Sikh) history, permit us to say that during the 18th and 19th centuries, the *sardars* were steamed alive in boiling water, were roasted on hot plates, were wrapped in cotton and burnt, were cut into pieces joint by joint, were crushed between moving wheels, were yanked by pliers, were butchered in thousands, *sardarnis* were garlands *of* broken skulls of their imlocent children.

What for? So that you could enjoy frecdom of speech. Again in the 20th century, *sardars* were maimed with lathe blows, were trampled, upon by army boots, were tortured in jails, were thrust into solitary confinement, were tied to guns and blown to pieces, were inhumanely tortured and hanged on gallows. In India and abroad, *sardars* were torch bearers of freedom struggle. History will support us if we assert that *sardars* sacrificed themselves in an overwhelming number in the freedom struggle. In fact, the word *sardar (sar + dar)* literally means a person who places his head *(sar)* on the guillotine *(dar)*. It is no joke to be a *sardar,* as it perhaps seems to you. But regretfully to the like of you, he is just a laughing board. What a shame !

You insult the *sardar* community-nay you insult everybody who sacrificed his all just to let you enjoy the freedom of speech. But how are you using, or misusing, this freedom? If you can't highlight *sardars'* sacrifices, please at least don't ridicule them.

Now, the least we expect from you us that you delete the offending scenes of your film and tender a heartfelt apology to sardar community.

Yours faithfully,
For Sikh brotherhood International

President : Parbinder Singh Chandhok

---

To
Shri Ravinder Singh Bhutani, (President)
SIKH MEDIA & CULTURE WATCH,
12, Rayogi Bhar Jaimal Singh Marg, Opp. Guru Nanak High School,
Guru Tegh Bahadur Nagar, Mumbai 400037.
Sir,

I am to refer to your letter No. 05/13 dated 21.2.2005 regarding the biased attitude adopted against the Sikh Community in the film "SHABD" (Hindi) by the CBFC.

In this regard it is to inform you that the said dialogue was allowed by the Examining Committee due to oversight and necessary deletions of those objectionable portions have also been made by the Producer.

I express my deep regret and assure you that this is unintentional and no insult has been meant towards the community and also assure you that necessary care will be taken so that such mistakes do not occur again in future. Thanking you.

Yours sincerely,
Sd/-
**(SHARMILA TAGORE)**
**CHAIRPERSON**

---

Regional Officer
Central Board of Film Certification, Walkeshwar, Mumbai.

Dear Sir,

Re : Hindi feature film SHABD

With due respect to the sentiments of a particular community we wish to make certain voluntary audio cuts in our feature film Shabd. The cuts involve the muting of the word 'Sardar' in reels 3+4 and 5+6 of the film.

We trust this will have your approval. Kindly confirm the same.

Yours sincerely,
Siddartha Das
Chief Operating Officer

February 21, 2005

# RELIGIOUS EXPERIENCE IN SCIENCE

Dr. Devinder Pal Singh M.Sc., Ph.D. Naya Nangal (Ropar)

*"The cosmic religious feeling is the strongest and noblest motive for scientific research."*
Albert Einstein

Science and religion represent two great systems of human thought. For the majority of people on our planet, religion is the predominant influence over the conduct of their affairs. When science impinges on their lives, it does so not at the intellectual level, but practically, through technology[1].

The British astronomer, Sir A. S. Eddington insists[2] that religion has become possible for a man of science because the philosophic trend of scientific thought has been startlingly re-directed by the discoveries of men like Einstein, Heisenberg and Bohr in the fields of relativity and quantum physics.

Nobel laureate Charles Townes had said[3] ; "To me science and religion are both universal, and basically similar. In fact, to make the argument clear, I should like to adopt the rather extreme point of view that their differences are largely superficial, and that the two become almost indistinguishable when we look at the real nature of each".

In religion and science, man has two of the greatest forces[4], which influence him: one is the force of his intuition and the other is that of his impulse to accurate observation and deduction. Some of the greatest scientists have succeeded in synthesizing the two forces inwardly, on a personal level. Religious experience is then seen as an extension of scientific activity.

Talking about the religious spirit of science, Albert Einstein has said[5] ; "You will hardly find one among the profounder sort of scientific minds without a religious feeling of his own. But it is different from the religiosity of the naive man. For the latter, God is a being from whose care one hopes to benefit and whose punishment one fears. It is a sublimation of a feeling similar to that of a child for its father, a being to whom one stands, so to speak, in a personal relation, however deeply it may be tinged with awe.

But the scientist is possessed by the sense of universal causation. The future, to him, is every whit as necessary determined as the past. His religious feeling takes the form of a rapturous amazement at the harmony of natural law, which reveals an intelligence of such superiority that compared with it, all the systematic thinking and acting of human beings is an utterly insignificant reflection. This feeling is the guiding principle of his life and work, in so far as he succeeds in keeping himself from the shackles of selfish desire. It is beyond question closely akin to that which has possessed the religious geniuses of all ages".

Science and religion, inspite of being autonomous undertakings, are like complimentary forces that operate in tandem. In fact, as is the opinion of many a scientists, religiousness is an indispensable condition for anyone who wishes to do science. This point has been stressed upon by many scientists as being indicative of the psychological connection between religion and science. The renowned scientist Huxley once opined[6] : 'Nothing great in science has ever been done by men, whatever their powers, in whom the Divine afflatus of the truth-seeker was wanting'.

About man's inquiries into the unknown Sir J. J. Thomson opined[6]; 'As we conquer peak after peak we see in front of us regions full of interest and beauty. But we do not see our goal. We do not see the horizon. In the distance tower still higher peaks, which will yield to those who ascend them. The still wider prospects deepen the feeling, the truth of which is emphasized by every advance in science that "Great are the Works of the Lord".

When Sir Ronald Ross was carrying out at Bangalore the intricate and minute researches required to determine the cause of malaria and its remedy, he wrote the pleading lines[6] :

In this, O Nature, yield,
I pray, to me.
I pace and pace,
and think and think, and take.
The fever'd hands,

and note down all I see,
That some dim distant light
may haply break.
The painful faces ask,
can we not cure?
We answer, No, not yet;
we seek the laws.
O God, reveal thro'
all this thing obscure
The unseen, small,
but million-murdering cause.

To Sir Ronald Ross belongs the honour of tracing the various stages of the existence of the parasite in the body of the mosquito until it was ripe for the injection into a human being by the bite of the insect. He proved by numerous experiments that the only means by which a healthy person can acquire malaria is by the bite of a mosquito, which has previously bitten someone whose blood contains the particular organisms associated with the disease. On the eve of this remarkable discovery, Ross offered up a prayer of thanks, which makes a beautiful supplement to the lines written several years before:

This day relenting God,
Hath placed within my hand
A wondrous thing; and God,
Be praised. At his command,
Seeking His secret deeds,
With tears and toiling breath,
I find thy cunning seeds,
O million-murdering Death.
I know this little thing;
A myriad men will save.
O Death, where is thy sting?
Thy victory, O Grave?

The author of the classical medical reference work, Ibn Sina's approach[7] to life and his commitment to Islam was anything but conventional. To him, religion and science were perfectly compatible and there was nothing contradictory in being committed to both. ... He wrote: "if a (scientific) problem was too great for me, I retreated to the mosque and prayed, invoking the creator of all things until the gate that had been closed to me was opened and what had been complex became simple... .."

When Galileo turned his telescope towards the heavens at night, he opened up new vista of knowledge, which he described in his book, *Sidereus nuncius* (Messenger of the Stars). In it he says[8] : "I give thanks to God, who has been pleased to make me the first observer of marvelous things unrevealed to bygone ages. I have ascertained that the moon is a body similar to the earth...I have beheld a multitude of fixed stars never before seen. But the greatest marvel of all is the discovery of four new planets (four satellites of Jupiter) I have observed that they move around the sun."

An anecdote from the life of Lord Moyniham, the great British surgeon[7] is worth mentioning. Lord Moyniham had just finished operating before a gallery full of distinguished visiting doctors, when he turned to them and said, "You see, there are just three persons present in the operating room when I operate— the patient and myself".

"But that is only two," his questioner commented. "Who is the third?"

Moyniham responded, "The third is God."

In the words of Abdul - Baha[9], "Religion and Science are the two wings upon which man's intelligence can soar into the heights, with which the human soul can progress. It is not possible to fly with one wing alone. Should a man try to fly with the wings of religion alone he would quickly fall into the quagmire of superstition, whilst on the other hand, with the wing of science alone he would also make no progress, but fall into the despairing slough of materialism."

**The core of religion is the 'religious experience'. True religion does not thrive on belief, it requires us to become; it is not a set of propositions to be accepted, it is a state to be experienced. The so-called religious experience is the progeny of a free mind; a mind that does not conform unthinkingly, but questions everything and finds the truth itself.**

Such a mind is capable of turning inward, searching for truth in its deepest recesses and experiencing the absolute. With this, there is not the arrogance of religious power but the humility of compassion; there is not the necessity for words and scriptures, for there is the immensity of silence. For the truly religious mind with an intelligence of its own, religion is not a static abstraction, but a way of life[4].

Scientists frequently talk in terms of religious experiences. However, there is an essential difference between the means the scientist uses to reach this

stage and the way of the mystic. While the mystic's way is inward and contemplative, the scientist's is outward and analytical.

It has been the experience of many great scientists, that science ultimately leads man to a personal encounter with the absolute or the ultimate reality. An awareness of the ultimate reality may come to the scientist through the perception of order in nature, in the form of a spiritually moving experience.

Charles Darwin had described about such an experience[4] that imprinted itself on his mind in the Brazilian forests. He had said, "There is grandeur in this view of life, with its several powers, having been originally breathed by the Creator into a few forms or one. And whilst this planet has gone cycling on according to the fixed law of gravity, from so simple a beginning endless forms most beautiful and most wonderful have been and are being evolved.

Johannes Kepler and Tycho Brahe[8] believed in an ordered universe, which made it possible for them to accept man's relationship to heavenly influences. Later Kepler's visions of a harmonious universe, tuned by God's hand, were to result in one of his most important books; but even at this time he could say: "I feel carried away and possessed by an unutterable rapture over the divine spectacle of the heavenly harmony."

Albert Einstein insists on the overpowering impact that the boundlessness of the objective intelligibility of nature makes on the mind of the scientist. According to him[5], this gives rise to a sense of religious reverence. In his words: "In every true searcher of nature, there is a kind of religious reverence; for he finds it impossible to imagine that he is the first to have thought the exceedingly delicate threads that connect his perceptions". Science then, according to Einstein, becomes a reverential activity.

In Goethe's words, "Man's highest happiness is to have fathomed and to bow in reverence. before the unfathomable." To quote Einstein again: "The most beautiful emotion we can experience is the mystical...... (it is) to know that which is impenetrable to us really exists.... This knowledge, this feeling, is at the center of all true religiousness".

H.G. Wells, the famous science-fiction writer, once said[10] : "At times in the silence of the night and in rare, lonely moments I come upon a sort of communion of and something which is not myself....These moments happen and they are supreme fact in my religious life. They are the crown of my religious experience".

Concluding with the words of S. Radhakrishnan[10], the great philosopher and thinker of India, "Anyone who has the (religious) experience is seized by it and does not indulge in fruitless metaphysical or epistemological speculation. Absolute certainty brings its own evidence, and has no need of proofs. Its numinosity and its rationality mark it as authentic experience".

REFERENCES :


1. Davies, P. 1990. Science and Religion in a Changing World. Pp 1. In : God and the New Physics, Penguin Books, England.

2. Commins, S. & Linscott, R.N. (Ed.) 1954. Reality, Causation, Science and mysticism: Sir Arthur Stanley Eddington. Pp. 458. 466. In : Man and he Universe: The Philosophers of Science, Modern Pocket Library. New York.

3. Townes, Charles. 1999. Gathering of the Realms: The Convergence of Science and Religion. Pp 18. In : Science & Spirit Magazine, V. 10 No. I Oxford, U. K.

4. Kothare, A.N., Misquita, S.J.J. & Palsule, S.S. 1986. Science and Religion. Pp 66-69. In : Science, Technology and Social Change, Wiley Eastern Ltd., New Delhi.

5. Seeling, Carl (Ed.) 1981. The Religious Spirit of Science. Pp 40. In: Ideas and Opinions by Albert Einstein, Rupa & Co, New Delhi.

6. Gregory, R.A. 1917. Discovery: The Spirit and Service of Science, Macmillan and Co., Ltd., London. Pp 10-11, 21, 23, 146-147, 226-227.

7. Kothare, A.N., Palsule, S.S., Parekh, S.M. & Navalkar, M.P. 1994. Anecdotes from the lives of scientists. Pp 124, 153, 209, 229-230. viii. In : Of Science and Scientists - An Anthology of Anecdotes, National Book Trust, India, New Delhi.

8. Greene, J.E. (Ed.) 1969. Galileo Galilei. Pp 62. Johannes Kepler. Pp 67. In: 100 Great Scientists, Pocket Books, New York.

9. Abdul- Baha, 1972. Paris Talks, (11th ed.). Pp 143. Baha'I Publishing Trust, London.

10. Radhakrishnan, S. 1968. Science and Religion. Pp 152-161. In: Religion and Culture, Orient Paperbacks, Vision Books Pvt. Ltd., New Delhi.